# ਬਿਦਾਅਤ ਅਤੇ ਬਿਦਾਅਤੀ ਦੀ ਬੁਰਾਈ ਕਿਸਤ-1

ਸ਼ੇਖ ਸਾਲੇਹ ਅਲ ਫੌਜ਼ਾਨ ਰਹਿਮਾਹੁੱਲਾਹ ਦੀ ਕਿਤਾਬ 'ਤੌਹੀਦ' ਵਿੱਚੋਂ

# ਵਿਸ਼ਾ ਸੂਚੀ

# ਬਿਦਾਅਤ ਦੀ ਪਰਿਭਾਸ਼ਾ, ਇਸ ਦੀਆਂ ਕਿਸਮਾਂ ਅਤੇ ਹੁਕਮ।

## ਬਿਦਾਅਤ ਦੀ ਪਰਿਭਾਸ਼ਾ

ਭਾਸ਼ਾਈ ਤੌਰ ਤੇ, ਬਿਦਾਅਤ ਸ਼ਬਦ, (ਮੂਲ ਸ਼ਬਦ) ਬਦੁ ਤੋਂ ਲਿਆ ਗਿਆ ਹੈ ਜਿਸਦਾ ਮਤਲਬ ਇੱਕ ਅਜਿਹੀ ਕਾਢ ਹੈ ਜਿਸਦੀ ਕੋਈ ਸਮਾਨ ਤਰਜੀਹ ਮੌਜੂਦ ਨਹੀਂ ਹੈ। ਬਿਨਾਂ ਕਿਸੇ ਮੌਜੂਦਾ ਮਿਸਾਲ ਦੇ ਕਿਸੇ ਚੀਜ਼ ਦੀ ਕਾਢ ਅਤੇ ਨਵੀਨਤਾ (ਕਿਸੇ ਚੀਜ਼ ਨੂੰ ਬਿਲਕੁਲ ਨਵੇਂ ਸਿਰੇ ਤੋਂ ਸਿਰਜਣਾ ਬਿਨਾਂ ਕਿਸੇ ਮੌਜੂਦਾ ਮਿਸਾਲ ਜਾਂ ਉਦਾਹਰਣ ਦੇ, ਬਿਲਕੁਲ ਅਸਲੀ ਕੰਮ ਬਿਨਾਂ ਕਿਸੇ ਨਕਲ ਦੇ)

ਇੱਕ ਉਦਾਹਰਣ ਅੱਲ੍ਹਾ ਤਾਅਲਾ ਦਾ ਫਰਮਾਨ
ਉਹ (ਅੱਲ੍ਹਾ ਤਾਅਲਾ) ਆਕਾਸ਼ ਅਤੇ ਧਰਤੀ ਦਾ (ਬਿਲਕੁਲ ਨਵੇਂ ਸਿਰੇ ਤੋਂ ਬਿਨਾਂ ਕਿਸੇ ਮੌਜੂਦਾ ਮਿਸਾਲ ਦੇ) ਸਿਰਜਣਹਾਰ ਹੈ
2:117
ਭਾਵ, ਉਹ (ਅੱਲ੍ਹਾ ਤਾਅਲਾ) ਬਿਨਾਂ ਕਿਸੇ ਮੌਜੂਦਾ ਮਿਸਾਲ ਅਤੇ ਨਮੂਨੇ ਦੇ ਜ਼ਮੀਨ ਅਤੇ ਆਸਮਾਨਾਂ ਦੀ ਕਾਢ ਕੱਢਣ ਵਾਲਾ, ਇਹਨਾਂ ਨੂੰ ਵਜੂਦ ਬਖਸ਼ਣ ਵਾਲਾ, ਅਤੇ ਮੂਲ ਸਿਰਜਣਹਾਰ ਹੈ।

ਅੱਲ੍ਹਾ ਤਾਅਲਾ ਦਾ ਫਰਮਾਨ
(ਹੇ ਮੁਹੰਮਦ) ਕਹੋ, ਮੈਂ ਕੋਈ ਨਵਾਂ ਨਹੀਂ ਹਾਂ, (ਅੱਲ੍ਹਾ ਦੇ) ਰਸੂਲਾਂ ਵਿੱਚੋਂ ਪਹਿਲਾ (ਬਲਕਿ ਮੇਰੇ ਤੋਂ ਪਹਿਲਾਂ ਵੀ ਬਹੁਤ ਸਾਰੇ ਨਬੀ ਅਤੇ ਰਸੂਲ ਆਏ ਹਨ)।
46:9
[(ਹੇ ਮੁਹੰਮਦ) ਕਹੋ: ਮੈਂ ਰਸੂਲਾਂ ਵਿੱਚ ਕੋਈ ਨਵੀਂ ਗੱਲ ਨਹੀਂ ਹਾਂ
(ਮੇਰੇ ਤੋਂ ਪਹਿਲਾਂ ਵੀ ਬਹੁਤ ਸਾਰੇ ਨਬੀ ਅਤੇ ਰਸੂਲ ਆਏ ਹਨ)]

ਭਾਵ, ਮੈਂ ਪਹਿਲਾ ਵਿਅਕਤੀ ਨਹੀਂ ਹਾਂ ਜੋ ਅੱਲ੍ਹਾ ਵੱਲੋਂ ਉਸਦੇ ਬੰਦਿਆਂ ਲਈ ਸੰਦੇਸ਼ ਲੈ ਕੇ ਆਇਆ ਹਾਂ, ਬਲਕਿ ਮੇਰੇ ਤੋਂ ਪਹਿਲਾਂ ਵੀ ਕਈ ਰਸੂਲ ਆ ਚੁੱਕੇ ਹਨ।

ਜਿਵੇਂ ਕਿ ਕਿਹਾ ਜਾਂਦਾ ਹੈ, 'ਇਬਤਦਾ ਫਲਾਨ ਬਿਦਾਅਤ'
ਕਿ ਫਲਾਨ ਇਨਸਾਨ ਨੇ ਫਲਾਨ ਬਿਦਾਅਤ ਦੀ ਕਾਢ ਕੱਢੀ, ਅਰਥ ਹੈ ਕਿ ਉਸਨੇ ਇੱਕ ਅਜਿਹਾ ਤਰੀਕਾ ਲੱਭਿਆ ਜੋ ਉਸ ਤੋਂ ਪਹਿਲਾਂ ਮੌਜੂਦ ਨਹੀਂ ਸੀ।
ਇਸ ਲਈ, ਜਦੋਂ ਬਿਦਾਅਤ ਸ਼ਬਦ ਕਿਸੇ ਵਿਅਕਤੀ ਦੇ ਯਤਨਾਂ ਦੇ ਉਤਪਾਦ ਦੇ ਸੰਦਰਭ ਵਿੱਚ ਵਰਤਿਆ ਜਾਂਦਾ ਹੈ ਤਾਂ ਇਸਦਾ ਅਰਥ ਇਹ ਹੈ ਕਿ ਉਸਨੇ ਕਿਸੇ ਚੀਜ਼ ਦੀ ਕਾਢ ਕੱਢੀ ਹੈ, ਜਿਸਦੀ (ਪਹਿਲਾਂ) ਕੋਈ ਸਮਾਨਤਾ ਮੌਜੂਦ ਨਹੀਂ ਸੀ।

## ਅਲ-ਇਬਤਿਦਾਉ (ਨਵੀਨਤਾ-ਬਿਦਾਅਤ) ਦੀਆਂ ਦੋ ਸ਼੍ਰੇਣੀਆਂ ਹਨ।

### 1. ਦੁਨਿਆਵੀ ਮਾਮਲਿਆਂ ਵਿੱਚ ਬਿਦਾਅਤ

ਪਹਿਲੀ ਦੁਨਿਆਵੀ ਮਾਮਲਿਆਂ ਵਿੱਚ ਬਿਦਾਅਤ, ਜਿਵੇਂ ਕਿ ਰੋਜ਼ਾਨਾ ਦੀਆਂ ਲੋੜਾਂ ਲਈ ਨਵੀਆਂ ਨਵੀਨਤਾਂਵਾਂ, ਆਧੁਨਿਕ ਕਾਢਾਂ ਆਦਿ। ਤਾਂ ਇਹ ਜਾਇਜ਼ ਹੈ, ਇਸਦੀ ਇਜਾਜ਼ਤ ਹੈ, ਇਸ ਲਈ ਕਿ ਆਦਾਤ ਦੇ ਅੰਦਰ ਅਸਲ ਅਬਾਹਤ ਯਾਨੀ ਕਿ ਇਹਨਾਂ ਦਾ ਜਾਇਜ਼ ਹੋਣਾ ਹੈ
(ਦੁਨਿਆਵੀ ਮਾਮਲਿਆਂ ਦੇ ਅੰਦਰ ਕਾਢਾਂ, ਦਾ ਅਸਲ ਆਧਾਰ ਇਹਨਾਂ ਦੀ ਇਜਾਜ਼ਤ ਹੈ)

### 2. ਦੀਨ ਦੇ ਮਾਮਲਿਆਂ ਵਿੱਚ ਬਿਦਾਅਤ

ਦੂਜੀ ਦੀਨ ਦੇ ਮਾਮਲਿਆਂ ਵਿੱਚ ਬਿਦਾਅਤ। ਤਾਂ ਇਹ ਹਰਾਮ ਹੈ,
ਕਿਉਂਕਿ ਦੀਨ ਦੇ ਮਾਮਲਿਆਂ ਦਾ ਅਸਲ ਆਧਾਰ ਤੌਕੀਫ਼ੀ ਹੋਣਾ ਹੈ।
ਦੂਜੇ ਸ਼ਬਦਾਂ ਵਿਚ, ਦੀਨ ਵਿਚ ਨਵੀਆਂ ਨਵੀਆਂ ਚੀਜਾਂ ਪੈਦਾ ਕਰਨਾ ਹਰਾਮ (ਵਰਜਿਤ, ਮਨਾ) ਹੈ, ਕਿਉਂਕਿ ਦੀਨ ਵਿਚ ਅਸਲ ਤੌਕੀਫ਼ ਹੈ
(ਭਾਵ, ਕੁਰਆਨ ਅਤੇ ਸੁੰਨਤ ਦੁਆਰਾ ਸਾਬਿਤ ਗੱਲਾਂ 'ਤੇ ਹੀ ਤਵੱਕੁਫ਼ ਕਰਨਾ (ਰੁਕ ਜਾਣਾ ਹੈ), ਇਸ ਵਿੱਚ ਕਿਸੇ ਕਿਸਮ ਦੀ ਕੋਈ ਵਾਧ-ਘਾਟ ਜਾਂ ਕੁਝ ਨਵਾਂ ਕਰਨ ਦੀ ਇਜਾਜ਼ਤ ਨਹੀਂ ਹੈ)

ਨਬੀ (ﷺ) ਨੇ ਫ਼ਰਮਾਇਆ ਜਿਸ ਕਿਸੇ ਨੇ ਵੀ ਸਾਡੇ ਇਸ ਅਮਰ (ਦੀਨ, ਸ਼ਰੀਅਤ, ਹੁਕਮ) ਵਿੱਚ ਕੋਈ ਅਜਿਹੀ ਚੀਜ਼ ਈਜਾਦ ਕੀਤੀ (ਕੋਈ ਨਵੀਂ ਕਾਢ ਕੱਢੀ, ਕੋਈ ਨਵੀਨਤਾ ਜਾਰੀ ਕੀਤੀ, ਕੋਈ ਬਿਦਾਅਤ ਸ਼ੁਰੂ ਕੀਤੀ) ਜੋ ਇਸ ਵਿੱਚੋਂ ਨਹੀਂ ਹੈ, ਤਾਂ ਉਹ ਮਰਦੂਦ (ਨਾ ਕਾਬਿਲੇ ਕੁਬੂਲ) ਹੈ।
ਸਹੀ ਬੁਖਾਰੀ 2697, ਸਹੀ ਮੁਸਲਿਮ 1718

ਅਤੇ ਇੱਕ ਦੂਸਰੀ ਰਵਾਇਤ ਵਿੱਚ ਫ਼ਰਮਾਇਆ
ਜਿਸ ਕਿਸੇ ਨੇ ਕੋਈ ਅਜਿਹਾ ਅਮਲ ਕੀਤਾ ਸਾਡੇ ਇਸ ਅਮਰ (ਸ਼ਰੀਅਤ, ਦੀਨ, ਹੁਕਮ) ਦੇ ਮੁਤਾਬਿਕ ਨਹੀਂ, ਤਾਂ ਉਹ ਮਰਦੂਦ (ਨਾ ਕਾਬਿਲੇ ਕੁਬੂਲ) ਹੈ।
ਸਹੀ ਮੁਸਲਿਮ 1718 ਬ

[ ਅਤੇ ਜੋ ਕੋਈ ਸਾਡੀ (ਸ਼ਰੀਅਤ) ਦੇ ਇਸ ਮਾਮਲੇ ਵਿੱਚ ਕੋਈ ਅਜਿਹੀ ਕਾਢ ਕੱਢਦਾ ਹੈ ਜੋ ਇਸ ਦਾ ਹਿੱਸਾ ਨਹੀਂ ਹੈ, ਤਾਂ ਉਹ ਰੱਦ (ਅਸਵੀਕਾਰਨ ਯੋਗ) ਹੈ।

ਜੇਕਰ ਕੋਈ ਅਜਿਹੀ ਕਾਢ ਕੱਢਦਾ ਹੈ (ਅਜਿਹੀ ਨਵੀਨਤਾ ਜਾਰੀ ਕਰਦਾ ਹੈ) ਜੋ ਸਾਡੇ ਅਮਰ (ਦੀਨ, ਸ਼ਰੀਅਤ, ਹੁਕਮ) ਦੇ ਸਿਧਾਂਤਾਂ ਨਾਲ ਮੇਲ ਨਹੀਂ ਖਾਂਦੀ, ਤਾਂ ਉਹ ਮਰਦੂਦ ਹੈ।

ਜੋ ਕੋਈ ਅਜਿਹਾ ਅਮਲ ਕਰਦਾ ਹੈ ਜੋ ਸਾਡੀ ਸ਼ਰੀਅਤ ਦੇ ਅਨੁਸਾਰ ਨਹੀਂ ਹੈ, ਉਹ ਰੱਦ ਹੈ (ਨਾ ਕਾਬਿਲੇ ਕੁਬੂਲ ਹੈ)।

ਜਿਸ ਨੇ ਕੋਈ ਅਜਿਹਾ ਅਮਲ (ਕੰਮ) ਕੀਤਾ ਹੈ ਜਿਸ ਲਈ ਸਾਡੀ ਤਰਫੋਂ ਕੋਈ ਮਨਜ਼ੂਰੀ ਨਹੀਂ ਹੈ, ਤਾਂ ਉਹ ਮਰਦੂਦ ਹੈ।

ਜੇਕਰ ਕੋਈ ਅਜਿਹਾ ਅਮਲ (ਕੰਮ) ਕਰਦਾ ਹੈ ਜੋ ਸਾਡੇ ਦੀਨ ਦੇ ਸਿਧਾਂਤਾਂ ਦੇ ਅਨੁਕੂਲ ਨਹੀਂ ਹੈ, ਤਾਂ ਉਹ ਰੱਦ ਕਰ ਦਿੱਤਾ ਜਾਂਦਾ ਹੈ।]

ਬੁਖਾਰੀ ਅਤੇ ਮੁਸਲਿਮ ਦੀਆਂ ਇਹਨਾਂ ਹਦੀਸਾਂ ਤੇ ਗੌਰ ਕਰੀਏ ਤਾਂ ਇਹ ਹਦੀਸਾਂ ਸ਼ਰੀਅਤ ਦੇ ਕਾਨੂੰਨ ਦਾ ਮੁੱਖ ਸਿਧਾਂਤ ਹਨ। (ਸ਼ਰੀਅਤ ਦਾ ਅਸਲ ਉਸੂਲ ਹਨ)

ਇਹ ਉਨ੍ਹਾਂ ਸਾਰੀਆਂ ਕਾਢਾਂ (ਬਿਦਾਅਤਾਂ) ਨੂੰ ਪੂਰੀ ਤਰ੍ਹਾਂ ਰੱਦ ਕਰਦੀਆਂ ਹਨ, ਜੋ ਲੋਕਾਂ ਨੇ ਦੀਨ ਵਿੱਚ ਕੀਤੀਆਂ ਹਨ।
ਜਿਵੇਂ ਤੀਜਾ, ਫ਼ਾਤਿਹਾ, ਸ਼ਬ-ਏ-ਬਰਾਤ ਦਾ ਹਲਵਾ, ਮੁਹੱਰਮ ਦਾ ਖਿਚੜਾ, ਉਰਸ, ਕਬਰਾਂ 'ਤੇ ਚਾਦਰ ਅਤੇ ਫੁੱਲ ਚੜ੍ਹਾਉਣੇ, ਉੱਥੇ ਮੇਲਾ ਲਗਾਉਣ ਆਦਿ।
ਇਹ ਸਾਰੇ ਮਾਮਲੇ ਨਵੀਨਤਾ (ਬਿਦਾਅਤਾਂ) ਹਨ ਕਿਉਂਕਿ ਇਹ ਨਾ ਤਾਂ ਨਬੀ (ﷺ) ਦੇ ਸਮੇਂ ਵਿੱਚ ਮੌਜੂਦ ਸਨ ਅਤੇ ਨਾ ਹੀ ਸਹਾਬਾ ਅਤੇ ਤਾਬੀਈਨ ਦੇ ਸਮੇਂ ਵਿੱਚ ਮੌਜੂਦ ਸਨ,
ਇਸ ਲਈ ਹਰ ਬਿਦਾਅਤ ਤੋਂ ਬਚਣਾ ਅਤੇ ਨਬੀ (ﷺ) ਦੀ ਸੁੰਨਤ ਨੂੰ ਆਦਰਸ਼ ਬਣਾਉਣਾ, ਅਤੇ ਮਜਬੂਤੀ ਨਾਲ ਫੜਨਾ ਬੇਹੱਦ ਜ਼ਰੂਰੀ ਹੈ।
ਕਿਸੇ ਨੇ ਸੱਚ ਹੀ ਕਿਹਾ ਹੈ
ਕਿ ਮਸਲਕ ਏ ਸੁੰਨਤ ਤੇ ਐ ਸਾਲਿਕ ਚੱਲ ਤੂੰ ਬੇ-ਧੜਕ, ਜੰਨਤ ਅਲ ਫਿਰਦੌਸ ਨੂੰ ਸਿੱਧੀ ਗਈ ਹੈ ਇਹ ਸੜਕ।]

## ਦੀਨ ਵਿੱਚ ਬਿਦਾਅਤ ਦੋ ਕਿਸਮਾਂ ਦੀ ਹੈ

### ਪਹਿਲੀ ਕਿਸਮ: ਕੌਲੀ ਵ ਐਤਕਾਦੀ

(ਜ਼ੁਬਾਨੀ ਕਥਨ (ਰਾਇ) ਅਤੇ ਅਕੀਦੇ ਦੀ ਬਿਦਾਅਤ)
ਅਰਥਾਤ ਅਜਿਹੀ ਬਿਦਾਅਤ ਜਿਸ ਦਾ ਸਬੰਧ ਕਥਨ (ਕਹਿਣੀ) ਅਤੇ ਅਕੀਦੇ ਨਾਲ ਹੋਵੇ, ਜਿਵੇਂ ਕਿ ਜਹਮੀਆ, ਮੁਅਤਾਜ਼ਿਲਾਹ, ਰਾਫ਼ਿਦਾਹ ਅਤੇ ਸਾਰੇ ਗੁੰਮਰਾਹ ਫ਼ਿਰਕਿਆਂ ਦੇ ਅਕਵਾਲ ਅਤੇ ਅਕੀਦੇ

## ਦੂਸਰੀ ਕਿਸਮ: ਇਬਾਦਤ ਵਿੱਚ ਬਿਦਾਅਤ

ਅਰਥਾਤ ਇਬਾਦਤਾਂ ਦੇ ਅੰਦਰ ਨਵੀਆਂ ਚੀਜ਼ਾਂ ਈਜਾਦ ਕਰਨਾ, ਮਤਲਬ ਅੱਲ੍ਹਾ ਤਾਅਲਾ ਦੀ ਇਬਾਦਤ ਗੈਰ ਮਸ਼ਰੂਅ ਤਰੀਕੇ ਨਾਲ ਕਰਨਾ (ਇਬਾਦਤ ਦੇ ਅਜਿਹੇ ਢੰਗ ਤਰੀਕੇ ਇਖਤਿਆਰ ਕਰਨਾ ਜਿਸਦੀ ਸ਼ਰੀਅਤ ਇਜਾਜਤ ਨਹੀਂ ਦਿੰਦੀ, ਅਜਿਹੇ ਤਰੀਕੇ ਜੋ ਅੱਲ੍ਹਾ ਤਾਅਲਾ ਦੁਆਰਾ ਲਾਗੂ ਨਹੀਂ ਕਿਤੇ ਗਏ)

## ਇਬਾਦਤ ਵਿੱਚ ਬਿਦਾਅਤ ਦੀਆਂ ਵੀ ਅੱਗੇ ਕੁੱਝ ਕਿਸਮਾਂ ਹਨ

### 1. ਉਹ ਬਿਦਾਅਤ ਜੋ ਅਸਲ ਇਬਾਦਤ ਵਿੱਚ ਹੀ ਹੋਵੇ

ਮਤਲਬ ਖੁਦ ਉਹ ਇਬਾਦਤ ਹੀ ਬਿਦਾਅਤ ਹੋਵੇ, ਕੋਈ ਅਜਿਹੀ ਇਬਾਦਤ ਕੱਢ ਲਈ ਜਾਵੇ, ਜਿਸਦੀ ਇਸਲਾਮੀ ਸ਼ਰੀਅਤ ਦੇ ਅੰਦਰ ਕੋਈ ਅਸਲ ਅਤੇ ਬੁਨਿਆਦ ਹੀ ਨਾ ਹੋਵੇ, ਜਿਵੇਂ ਕਿ ਕੋਈ ਗੈਰ ਮਸ਼ਰੂਅ ਨਮਾਜ਼ (ਜਿਵੇਂ ਕਿ ਨਮਾਜ਼ ਏ ਗੌਸੀਆ) ਜਾਂ ਕੋਈ ਗੈਰ ਮਸ਼ਰੂਅ ਰੋਜ਼ਾ ਜਾਂ ਕੋਈ ਗੈਰ ਮਸ਼ਰੂਅ ਈਦ (ਜਿਵੇਂ ਕਿ ਈਦ ਮਿਲਾਦ ਉਨ ਨਬੀ) ਆਦਿ

[ਅਸਲ ਇਬਾਦਤ ਵਿੱਚ ਜੋ ਨਵੀਨਤਾ ਹੈ, ਭਾਵ ਇਬਾਦਤ ਹੀ ਨਵੀਨਤਾ ਹੈ, ਮਿਸਾਲ ਵਜੋਂ, ਅਜਿਹੀ ਇਬਾਦਤ ਦੀ ਕਾਢ ਕੱਢੀ ਜਾਵੇ ਜਿਸ ਦਾ ਸ਼ਰੀਅਤ ਵਿਚ ਕੋਈ ਮੂਲ ਅਤੇ ਆਧਾਰ ਨਾ ਹੋਵੇ]

### 2. ਉਹ ਬਿਦਾਅਤ ਜੋ ਮਸ਼ਰੂਅ ਇਬਾਦਤ ਵਿੱਚ ਵਾਧੇ ਦੀ ਸ਼ਕਲ ਵਿੱਚ ਹੋਵੇ

ਉਦਾਹਰਣ ਵਜੋਂ, ਜ਼ੁਹਰ ਜਾਂ ਅਸਰ ਦੀ ਨਮਾਜ਼ ਵਿੱਚ ਪੰਜਵੀਂ ਰਕਾਤ ਦਾ ਵਾਧਾ ਕਰ ਲੈਣਾ।

### 3. ਉਹ ਬਿਦਾਅਤ ਜੋ ਮਸ਼ਰੂਅ ਇਬਾਦਤ ਦੇ ਅਦਾ ਕਰਨ ਦੇ ਤਰੀਕੇ ਵਿੱਚ ਹੁੰਦੀ ਹੈ

ਇਸ ਨੂੰ ਗੈਰ ਮਸ਼ਰੂਅ ਤਰੀਕੇ ਨਾਲ ਅਦਾ ਕਰਨਾ, ਜਿਵੇਂ ਕਿ ਮਸਨੂਨ ਜ਼ਿਕਰ-ਅਜ਼ਕਾਰ ਦਾ ਵਿਰਦ, ਇੱਜਤੀਮਾਈ (ਸਮੂਹਿਕ) ਤੌਰ 'ਤੇ ਸਮੂਹਿਕ ਏਕਤਾ ਵਿੱਚ

ਇੱਕ ਤਾਲਬੱਧ ਆਵਾਜ਼ ਨਾਲ ਕਰਨਾ, ਅਤੇ ਇਬਾਦਤਾਂ ਦੀ ਅਦਾਇਗੀ ਵਿੱਚ ਆਪਣੀ ਨਫ਼ਸ ਉੱਪਰ ਇਸ ਹੱਦ ਤੱਕ ਸਖਤੀ ਕਰਨਾ (ਜਾਂ ਇਸ ਨੂੰ ਇਸ ਹੱਦ ਤਕ ਔਖਾ ਬਣਾਉਣਾ) ਕਿ ਇਹ ਨਬੀ (ﷺ) ਦੀ ਸੁੰਨਤ ਦੇ ਘੇਰੇ ਵਿੱਚੋਂ ਬਾਹਰ ਹੋ ਜਾਵੇ।

## 4. ਉਹ ਬਿਦਾਅਤ ਜੋ ਕਿਸੇ ਮਸ਼ਰੂਅ ਇਬਾਦਤ ਨੂੰ ਅਜਿਹੇ ਸਮੇਂ ਦੇ ਨਾਲ ਖਾਸ ਕਰ ਲੈਣ ਦੀ ਸੂਰਤ ਵਿੱਚ ਹੈ, ਜੋ ਸ਼ਰੀਅਤ ਦੁਆਰਾ ਨਿਰਧਾਰਿਤ ਨਾ ਕੀਤਾ ਹੋਵੇ

ਉਹ ਬਿਦਾਅਤ ਜੋ ਸ਼ਰੀਅਤ ਦੁਆਰਾ ਨਿਰਧਾਰਿਤ ਨਾ ਹੋਣ ਵਾਲੇ ਸਮੇਂ ਦੇ ਨਾਲ ਇੱਕ ਜਾਇਜ਼ ਇਬਾਦਤ ਨੂੰ ਵਿਸ਼ੇਸ਼ ਕਰਨ ਦੇ ਰੂਪ ਵਿੱਚ ਹੈ
ਜਿਵੇਂ ਕਿ ਸ਼ਾਬਾਨ ਮਹੀਨੇ ਦੀ ਪੰਦਰਵੀਂ ਤਾਰੀਖ਼ ਨੂੰ ਦਿਨੇ ਰੋਜ਼ਾ ਰੱਖਣ ਅਤੇ ਰਾਤ ਨੂੰ ਕਿਆਮ ਕਰਨ ਲਈ ਵਿਸ਼ੇਸ਼ ਕਰਨਾ ਆਦਿ।
ਕਿਉਂਕਿ ਰੋਜ਼ਾ ਅਤੇ ਕਿਆਮ ਤਾਂ ਸਿਧਾਂਤਕ ਤੌਰ 'ਤੇ ਜਾਇਜ਼ ਹਨ, ਪਰ ਉਨ੍ਹਾਂ ਨੂੰ ਇੱਕ ਨਿਸ਼ਚਤ ਸਮੇਂ ਨਾਲ ਵਿਸ਼ੇਸ਼ ਬਣਾਉਣ ਲਈ ਖਾਸ ਦਲੀਲ ਦੀ ਲੋੜ ਹੈ

ਦੀਨ ਵਿੱਚ ਬਿਦਾਅਤ ਦੀ ਹਰ ਕਿਸਮ ਦਾ ਹੁਕਮ
ਦੀਨ ਵਿੱਚ ਹਰ ਬਿਦਾਅਤ ਹਰਾਮ ਅਤੇ ਗੁੰਮਰਾਹੀ ਹੈ
ਨਬੀ (ﷺ) ਦਾ ਫਰਮਾਨ ਹੈ ਦੀਨ ਦੇ ਵਿੱਚ ਨਵੀਂ ਈਜਾਦ ਕਰਦਾ ਚੀਜ਼ ਤੋਂ ਬਚੋ, ਕਿਉਂਕਿ ਹਰ ਨਵੀਂ ਈਜਾਦ ਕਰਦਾ ਚੀਜ਼ ਬਿਦਾਅਤ ਹੈ,ਅਤੇ ਹਰ ਬਿਦਾਅਤ ਗੁੰਮਰਾਹੀ ਹੈ
ਸੁਨਨ ਅਬੂ ਦਾਊਦ

ਨਬੀ (ﷺ) ਨੇ ਫ਼ਰਮਾਇਆ ਜਿਸ ਕਿਸੇ ਨੇ ਵੀ ਸਾਡੇ ਇਸ ਅਮਰ (ਦੀਨ) ਵਿੱਚ ਕੋਈ ਅਜਿਹੀ ਚੀਜ਼ ਈਜਾਦ ਕੀਤੀ, ਜੋ ਇਸ ਵਿੱਚੋਂ ਨਹੀਂ ਹੈ, ਤਾਂ ਉਹ ਮਰਦੂਦ (ਨਾ ਕਾਬਿਲੇ ਕੁਬੂਲ) ਹੈ।
ਸਹੀ ਬੁਖਾਰੀ 2697, ਸਹੀ ਮੁਸਲਿਮ 1718
ਅਤੇ ਇੱਕ ਦੂਸਰੀ ਰਵਾਇਤ ਵਿੱਚ ਫ਼ਰਮਾਇਆ

ਜਿਸ ਕਿਸੇ ਨੇ ਕੋਈ ਅਜਿਹਾ ਅਮਲ ਕੀਤਾ ਜਿਸ ਉੱਪਰ ਸਾਡਾ ਅਮਰ (ਹੁਕਮ) ਨਹੀਂ, ਤਾਂ ਉਹ ਮਰਦੂਦ (ਨਾ ਕਾਬਿਲੇ ਕੁਬੂਲ) ਹੈ।
ਸਹੀ ਮੁਸਲਿਮ 1718 ਬ

ਇਹ ਦੋ ਹਦੀਸਾਂ ਦਰਸਾਉਂਦੀਆਂ ਹਨ ਕਿ ਦੀਨ ਦੇ ਅੰਦਰ ਹਰ ਨਵੀਂ ਕਾਢ ਬਿਦਾਅਤ ਹੈ, ਅਤੇ ਹਰ ਬਿਦਾਅਤ ਗੁੰਮਰਾਹੀ ਅਤੇ ਨਾ ਕਾਬਿਲੇ ਕੁਬੂਲ ਹੈ।

ਇਸ ਦਾ ਮਤਲਬ ਇਹ ਹੈ ਕਿ ਇਬਾਦਤ ਅਤੇ ਅਕੀਦੇ (ਮਾਨਤਾਵਾਂ) ਵਿੱਚ ਹਰ ਤਰ੍ਹਾਂ ਦੀਆਂ ਬਿਦਾਅਤਾਂ ਹਰਾਮ ਹਨ, ਪਰ ਮਨਾਹੀ ਦਾ ਕ੍ਰਮ ਬਿਦਾਅਤ ਦੀ ਪ੍ਰਕਿਰਤੀ ਦੇ ਅਨੁਸਾਰ ਵੱਖ ਵੱਖ ਹੁੰਦਾ ਹੈ।

ਇਸ ਲਈ, ਕੁਝ ਬਿਦਾਅਤ ਸਪੱਸ਼ਟ ਕੁਫ਼ਰ ਹੁੰਦੀਆਂ ਹਨ, ਜਿਵੇਂ ਕਿ ਕਬਰ ਵਾਲਿਆਂ ਦਾ ਕੁਰਬ (ਨਜ਼ਦੀਕੀ) ਹਾਸਿਲ ਕਰਨ ਲਈ ਕਬਰਾਂ ਦਾ ਤਵਾਫ਼ ਕਰਨਾ (ਪਰਿਕਰਮਾ ਕਰਨੀ) , ਉਨ੍ਹਾਂ ਲਈ ਕੁਰਬਾਨੀਆਂ ਅਤੇ ਨਜ਼ਰ ਓ ਨਿਆਜ਼ (ਚੜ੍ਹਾਵਾ) ਪੇਸ਼ ਕਰਨਾ, ਉਨ੍ਹਾਂ ਤੋਂ ਮੁਰਾਦਾਂ ਮੰਗਣਾ ਅਤੇ ਉਨ੍ਹਾਂ ਤੋਂ ਦੁਆਵਾਂ ਕਰਨਾ ਆਦਿ, ਅਤੇ ਨਾਲ ਹੀ ਇਸ ਵਿੱਚ, (ਸਿੱਦਤ ਪਸੰਦ) ਜਹਮੀਆ ਅਤੇ ਮੁਅਤਾਜ਼ਿਲਾ ਦੇ ਅਕਵਾਲ ਵੀ ਆਉਂਦੇ ਹਨ।

ਅਤੇ ਕੁਝ ਬਿਦਾਅਤਾਂ ਸ਼ਿਰਕ ਦੇ ਸਾਧਨ ਹਨ, ਜਿਵੇਂ ਕਿ ਕਬਰਾਂ 'ਤੇ ਇਮਾਰਤਾਂ ਬਣਾਉਣਾ, ਉੱਥੇ ਨਮਾਜ਼ ਪੜ੍ਹਨਾ ਅਤੇ ਦੁਆਵਾਂ ਕਰਨੀਆ।

ਇਸੇ ਤਰ੍ਹਾਂ ਕੁਝ ਬਿਦਾਅਤਾਂ ਫ਼ਿਸਕ ਐਤਕਾਦੀ ਹਨ (ਅਕੀਦੇ ਵਿੱਚ ਗੁੰਮਰਾਹੀ ਹਨ) ਜਿਵੇਂ ਕਿ ਖ਼ਵਾਰਿਜ, ਕਦਰਿਆ ਅਤੇ ਮੁਰਜ਼ੀਆ ਦੇ, ਸ਼ਰੀਅਤ ਦੀਆਂ ਦਲੀਲਾਂ ਦੇ ਉਲਟ ਅਕਵਾਲ ਅਤੇ ਅਕੀਦੇ ਹਨ।
ਅਤੇ ਕੁਝ ਬਿਦਾਅਤਾਂ ਗੁਨਾਹ ਅਤੇ ਨਾ ਫ਼ਰਮਾਨੀ ਹਨ, ਜਿਵੇਂ ਕਿ ਸੰਸਾਰਿਕ ਜੀਵਨ ਨੂੰ ਤਿਆਗਣਾ (ਰਹਬਾਨੀਅਤ, ਸੂਫ਼ੀਅਤ, ਮੱਠਵਾਦ, ਸਾਧੂਵਾਦ ਅਤੇ ਜੋਗੀਵਾਦ ਆਦਿ), ਜਿਵੇਂ ਕਿ ਕੁੱਝ ਲੋਕਾਂ ਦਾ ਰੋਜ਼ਾ ਰੱਖਕੇ, ਜਾਣਬੁੱਝ ਕੇ ਧੁੱਪ ਵਿੱਚ ਖੜੇ ਰਹਿਣਾ,

ਅਤੇ ਜਿਨਸੀ ਇੱਛਾ ਨੂੰ ਖਤਮ ਕਰਨ ਲਈ ਅੰਡਕੋਸ਼ ਕਢਵਾ ਦੇਣਾ ਆਦਿ (ਬੇ-ਵਜ੍ਹਾ ਆਪਣੇ ਆਪ ਨੂੰ ਤਕਲੀਫ ਵਿੱਚ ਪਾ ਕੇ ਇਬਾਦਤ ਕਰਨੀ)।
(ਅਲ-ਐਤਸਾਮ ਸ਼ਾਤਬੀ 2/37)

ਤਨਬੀਹ
ਜੋ ਕੋਈ ਵੀ ਬਿਦਾਅਤ ਨੂੰ, ਬਿਦਾਅਤ ਏ ਹਸਨਾ (ਚੰਗੀ ਬਿਦਾਅਤ) ਅਤੇ ਬਿਦਾਅਤ ਏ ਸ਼ਈਆ (ਬੁਰੀ ਬਿਦਾਅਤ) ਵਿੱਚ ਵੰਡਦਾ ਹੈ, ਤਾਂ ਉਹ ਗਲਤੀ ਉੱਪਰ ਹੈ, ਕਿਉਂਕਿ ਨਬੀ (ﷺ) ਦਾ ਫਰਮਾਨ ਹੈ ਕਿ ਹਰ ਬਿਦਾਅਤ ਗੁੰਮਰਾਹੀ ਹੈ
ਅਤੇ ਇਹ ਕਹਿਣਾ (ਕਿ ਕੁੱਝ ਬਿਦਾਅਤਾਂ ਚੰਗੀਆਂ ਹਨ) ਤਾਂ ਇਹ ਕਹਿਣ ਵਾਲਾ, ਨਬੀ (ﷺ) ਦੀ ਹਦੀਸ ਦਾ ਵਿਰੋਧ ਕਰਦਾ ਹੈ
ਕਿਉਂਕਿ ਨਬੀ (ﷺ) ਨੇ ਸਾਰੀਆਂ ਬਿਦਾਅਤਾਂ ਤੇ ਗੁੰਮਰਾਹੀ ਦਾ ਹੁਕਮ ਲਗਾਇਆ ਹੈ। ਜਦਕਿ ਇਹ ਇਨਸਾਨ ਆਖਦਾ ਹੈ ਕਿ ਹਰ ਬਿਦਾਅਤਾਂ ਗੁੰਮਰਾਹੀ ਨਹੀਂ ਹੁੰਦੀ, ਅਤੇ ਕੁਝ ਬਿਦਾਅਤਾਂ ਚੰਗੀਆਂ ਹੁੰਦੀਆਂ ਹਨ।

ਹਾਫ਼ਿਜ਼ ਇਬਨੇ ਰਜਬ ਆਪਣੀ ਕਿਤਾਬ "ਸ਼ਰਹ ਅਲ-ਅਰਬਾਈਨ" ਵਿੱਚ ਫ਼ਰਮਾਉਂਦੇ ਹਨ, ਕਿ ਨਬੀ (ﷺ) ਦਾ ਇਹ ਫਰਮਾਨ ਕਿ ਹਰ ਬਿਦਾਅਤ ਗੁੰਮਰਾਹੀ ਹੈ, ਜਾਮੇ ਉਲ ਕਲਿਮਾਤ ਵਿੱਚੋਂ ਹੈ (ਕੁੱਜੇ ਵਿੱਚ ਸਮੁੰਦਰ ਬੰਦ ਕਰਨ ਵਾਲੇ ਸ਼ਬਦ, ਥੋੜੇ ਸ਼ਬਦਾਂ ਦੇ ਨਾਲ ਬਹੁਤ ਵੱਡੀ ਅਤੇ ਮਹੱਤਵਪੂਰਨ ਗੱਲ ਨੂੰ ਸਮਝਾ ਦੇਣਾ)
(ਇਹ ਉਹ ਸ਼ਬਦ ਹਨ) ਜਿਹਨਾਂ ਵਿੱਚੋਂ ਕੋਈ ਬਿਦਾਅਤ ਬਾਹਰ ਨਹੀਂ ਜਾ ਸਕਦੀ। ਇਹ ਦੀਨ ਦੇ ਮਹਾਨ ਸਿਧਾਂਤਾਂ ਵਿੱਚੋਂ ਇੱਕ ਹੈ (ਇਹ ਦੀਨ ਦੇ ਉਸੂਲਾਂ ਵਿੱਚੋਂ ਇੱਕ ਅਜ਼ੀਮ ਉਸੂਲ ਹੈ), ਅਤੇ ਇਹ ਨਬੀ (ﷺ) ਦੇ ਇਸ ਕਥਨ ਦੇ ਸਮਾਨ ਹੈ ਕਿ ਜਿਸ ਕਿਸੇ ਨੇ ਵੀ ਸਾਡੇ ਇਸ ਅਮਰ (ਦੀਨ) ਵਿੱਚ ਕੋਈ ਅਜਿਹੀ ਚੀਜ਼ ਈਜਾਦ ਕੀਤੀ, ਜੋ ਇਸ ਵਿੱਚੋਂ ਨਹੀਂ ਹੈ, ਤਾਂ ਉਹ ਮਰਦੂਦ (ਨਾ ਕਾਬਿਲੇ ਕੁਬੂਲ) ਹੈ।
ਇਸ ਲਈ, ਜਿਸ ਨੇ ਵੀ ਕੋਈ ਨਵੀਂ ਚੀਜ਼ ਈਜਾਦ ਕੀਤੀ ਅਤੇ ਇਸ ਨੂੰ ਦੀਨ ਦੇ ਨਾਲ ਜੋੜਿਆ ਹੈ, ਭਾਵੇਂ ਕਿ ਦੀਨ ਵਿੱਚ ਇਸਦੀ ਕੋਈ ਅਸਲ ਅਤੇ ਬੁਨਿਆਦ ਨਹੀਂ ਹੈ (ਕੋਈ ਮੂਲ ਜਾਂ ਆਧਾਰ ਨਹੀਂ ਹੈ), ਜੋ ਇਸ (ਬਿਦਾਅਤ) ਲਈ ਬੁਨਿਆਦ ਬਣ ਸਕੇ ਅਤੇ ਜੇਕਰ ਇਸ ਦਾ ਹਵਾਲਾ ਦਿੱਤਾ ਜਾਂਦਾ ਹੈ, ਤਾਂ ਇਹ ਗੁੰਮਰਾਹੀ ਹੈ।ਅਤੇ

ਦੀਨ ਇਸ ਤੋਂ ਬਰੀ ਹੈ, ਫਿਰ ਭਾਂਵੇ ਇਸ (ਬਿਦਾਅਤ) ਦਾ ਸਬੰਧ ਅਕੀਦੇ ਦੇ ਮਸਲਿਆ ਨਾਲ ਹੋਵੇ ਜਾਂ ਫਿਰ ਜ਼ਾਹਿਰੀ  ਅਤੇ ਬਾਤੀਨੀ ਅਮਲਾਂ ਅਤੇ ਅਕਵਾਲ ਨਾਲ ਹੋਵੇ।
(ਜਾਮੇ ਅਲ-ਉਲੂਮ ਵਲ-ਹਿਕਮ, ਪੰਨਾ 233)

ਜਿਹੜੇ ਲੋਕ ਚੰਗੀ ਕਾਢ ਦੀ ਵੰਡ ਵਿੱਚ ਵਿਸ਼ਵਾਸ ਰੱਖਦੇ ਹਨ ਉਨ੍ਹਾਂ ਕੋਲ ਉਮਰ ਬਿਨ ਅਲ-ਖੱਤਾਬ (ਰਜ਼ੀ) ਦੇ ਸਲਾਤ ਅਲ-ਤਰਾਵੀਹ ਦੇ ਬਾਰੇ ਵਿੱਚ ਕਹੇ, ਇਸ ਕੌਲ (ਕਿ ਇਹ ਕਿੰਨੀ ਚੰਗੀ ਕਾਢ ਹੈ) ਤੋਂ ਇਲਾਵਾ ਕੋਈ ਦਲੀਲ ਨਹੀਂ ਹੈ।

ਇਸ ਲਈ ਬਿਦਾਅਤ ਏ ਹਸਨਾ ਦੇ ਪੈਰੋਕਾਰ ਕਹਿੰਦੇ ਹਨ, ਕਿ ਕੁਝ ਚੀਜ਼ਾਂ ਨਵੀਆਂ ਈਜਾਦ ਕੀਤੀਆਂ ਗਈਆਂ ਹਨ, ਪਰ ਸਲਫ਼ ਨੇ ਉਹਨਾਂ ਦਾ ਇਨਕਾਰ ਨਹੀਂ ਕੀਤਾ, ਉਦਾਹਰਣ ਵਜੋਂ, ਪਵਿੱਤਰ ਕੁਰਾਨ ਨੂੰ ਇੱਕ ਕਿਤਾਬ ਵਿੱਚ ਇਕੱਠਾ ਕਰਨਾ, ਹਦੀਸ ਦੀ ਕਿਤਾਬਤ, ਤਦਵੀਨ ਵ ਤਾਲੀਫ਼।
(ਹਦੀਸ ਦਾ ਲਿਖਣਾ, ਸੰਪਾਦਿਤ ਕਰਨਾ ਅਤੇ ਸੰਕਲਨ ਕਰਨਾ)

ਉਨ੍ਹਾਂ ਦੇ ਇਸ ਇਤਰਾਜ਼ ਦਾ ਜਵਾਬ ਇਹ ਹੈ ਕਿ ਇਨ੍ਹਾਂ ਮਾਮਲਿਆਂ ਦਾ ਮੂਲ ਸ਼ਰੀਅਤ ਦੇ ਅੰਦਰ ਮੌਜੂਦ ਹੈ (ਸ਼ਰੀਅਤ ਦੇ ਅੰਦਰ ਇਹਨਾਂ ਦੀ ਅਸਲ ਅਤੇ ਬੁਨਿਆਦ ਮੌਜੂਦ ਹੈ), ਇਸ ਲਈ ਇਹ ਨਵੀਂਆਂ ਈਜਾਦ ਕੀਤੀਆਂ ਗਈਆਂ ਚੀਜ਼ਾਂ ਨਹੀਂ ਹਨ (ਯਾਨੀ ਬਿਦਾਅਤ ਨਹੀਂ ਹਨ)।
ਅਤੇ ਰਿਹਾ ਉਮਰ ਬਿਨ ਅਲ-ਖੱਤਾਬ (ਰਜ਼ੀ) ਦੇ ਇਸ ਕੌਲ (ਕਿ ਇਹ ਕਿੰਨੀ ਚੰਗੀ ਕਾਢ ਹੈ) ਦਾ ਮਾਮਲਾ, ਤਾਂ ਇਹ ਤੋਂ ਮੁਰਾਦ ਲੁਗਵੀ ਬਿਦਾਅਤ ਹੈ ਸ਼ੱਰਈ ਨਹੀਂ।
(ਭਾਵ ਇਸ ਕੌਲ ਵਿੱਚ ਬਿਦਾਅਤ ਸ਼ਬਦ ਦਾ ਭਾਸ਼ਾਈ ਅਰਥ ਇਸਤਿਮਾਲ ਕੀਤਾ ਗਿਆ ਹੈ, ਨਾ ਕਿ ਸ਼ੱਰਈ ਅਰਥ)

ਇਸ ਲਈ, ਜਿਸ ਚੀਜ਼ ਦੀ ਸ਼ਰੀਅਤ ਵਿਚ ਅਸਲ (ਮੂਲ, ਬੁਨਿਆਦ) ਮੌਜੂਦ ਹੋਵੇ, ਜਿਸਦਾ ਹਵਾਲਾ ਦਿੱਤਾ ਜਾ ਸਕੇ (ਜਿਸ ਦੀ ਤਰਫ ਰੁਜ਼ੂ ਕੀਤਾ ਜਾ ਸਕੇ), ਤਾਂ ਜਦੋਂ ਉਸਦੇ ਬਾਰੇ ਕਿਹਾ ਜਾਂਦਾ ਹੈ, ਕਿ ਇਹ ਬਿਦਾਅਤ ਹੈ,

ਤਾਂ ਉਸਤੋਂ ਮੁਰਾਦ ਬਿਦਾਅਤ ਲੁਗਵੀ ਹੁੰਦਾ ਹੈ,(ਬਿਦਾਅਤ ਸ਼ਬਦ ਦਾ ਭਾਸ਼ਾਈ ਅਰਥ ਮੁਰਾਦ ਹੁੰਦਾ ਹੈ), ਇਸਦਾ ਸ਼ੱਰਈ ਮਾਅਨਾ ਮੁਰਾਦ ਨਹੀਂ ਹੁੰਦਾ। ਇਸ ਲਈ ਕਿ ਸ਼ਰੀਅਤ ਵਿੱਚ ਬਿਦਾਅਤ ਉਸਨੂੰ ਕਿਹਾ ਜਾਂਦਾ ਹੈ, ਜਿਸਦੀ ਸ਼ਰੀਅਤ ਵਿੱਚ ਕੋਈ ਅਸਲ (ਮੂਲ, ਬੁਨਿਆਦ) ਮੌਜੂਦ ਨਾ ਹੋਵੇ, ਜਿਸ ਦੀ ਤਰਫ ਰੁਜ਼ੂ ਕੀਤਾ ਜਾ ਸਕੇ, ਅਤੇ ਕੁਰਾਨ ਨੂੰ ਇੱਕ ਮੁਸ਼ਹਫ਼ ਵਿੱਚ ਇਕੱਠਾ ਕਰਨ ਦੀ ਸ਼ਰੀਅਤ ਵਿੱਚ ਅਸਲ ਮੌਜੂਦ ਹੈ, ਇਸ ਲਈ ਕਿ ਨਬੀ (ﷺ) ਖੁਦ ਕੁਰਆਨ ਨੂੰ ਲਿਖਣ ਦਾ ਹੁਕਮ ਫ਼ਰਮਾਉਂਦੇ ਸਨ, ਪਰ ਉਹ ਮੁਖਤਲਿਫ਼ ਸ਼ਫਿਆਂ ਉੱਪਰ ਅਲੱਗ ਅਲੱਗ ਲਿਖਿਆ ਹੋਇਆ ਸੀ, ਲਿਹਾਜ਼ਾ ਸਹਾਬਾ (ਰਜ਼ੀ ਅੱਲਾਹੂ ਅਨਹੁਮਾ ਅਜਮਾਈਨ) ਨੇ ਉਸਦੀ ਹਿਫਾਜ਼ਤ ਦੇ ਮੱਦੇ-ਨਜਰ, ਇਸਨੂੰ ਇੱਕ ਮੁਸ਼ਹਫ਼ ਦੇ ਰੂਪ ਵਿੱਚ ਜਮਾਂ ਕਰ ਦਿੱਤਾ।

ਰਹੀ ਗੱਲ ਨਮਾਜ਼ ਏ ਤਰਾਵੀਹ ਦੀ, ਤਾਂ ਨਬੀ (ﷺ) ਨੇ ਖੁਦ ਆਪਣੇ ਸਹਾਬਾ ਨੂੰ ਕੁੱਝ ਰਾਤਾਂ ਲਈ ਤਰਾਵੀਹ ਦੀ ਨਮਾਜ਼ ਪੜ੍ਹਾਈ (ਇੱਕ ਜਮਾਤ ਦੇ ਰੂਪ ਵਿੱਚ), ਫਿਰ ਉਹ ਤਰਾਵੀਹ ਦੀ ਨਮਾਜ਼ ਲਈ ਮਸਜਿਦ ਵਿਚ ਨਹੀਂ ਆਏ, ਇਸ ਡਰ ਤੋਂ ਕਿ ਕਿਤੇ ਇਹ ਨਮਾਜ਼ ਉਨ੍ਹਾਂ 'ਤੇ ਫਰਜ਼ ਨਾ ਕਰ ਦਿੱਤੀ ਜਾਵੇ, ਪਰ ਸਹਾਬਾ, ਨਬੀ (ﷺ) ਦੇ ਜੀਵਨ ਕਾਲ ਦੌਰਾਨ, ਅਤੇ ਉਨ੍ਹਾਂ ਦੀ ਮੌਤ ਤੋਂ ਬਾਅਦ ਵੀ ਲਗਾਤਾਰ, ਤਰਾਵੀਹ ਦੀ ਨਮਾਜ਼ ਵੱਖਰੇ ਤੌਰ ਤੇ ਅਲੱਗ ਅਲੱਗ ਪੜ੍ਹਦੇ ਰਹੇ (ਮਤਲਬ ਕੋਈ ਇੱਕ ਜਮਾਤ ਨਹੀਂ ਕਰਵਾਈ ਜਾਂਦੀ ਸੀ, ਜਾਂ ਤਾਂ ਹਰ ਕੋਈ ਆਪਣੀ-ਆਪਣੀ ਪੜ੍ਹ ਲੈਂਦਾ, ਜਾਂ ਫਿਰ ਕੁੱਝ ਜਾਣੇ ਇਕੱਠੇ ਹੋ ਕੇ ਅਲੱਗ ਅਲੱਗ ਜਮਾਤ ਵਿੱਚ ਪੜ੍ਹ ਲੈਂਦੇ), ਇਹ ਮਾਮਲਾ ਇਸੇ ਤਰ੍ਹਾਂ ਚੱਲਦਾ ਰਿਹਾ, ਇੱਥੋਂ ਤੱਕ ਕਿ ਉਮਰ ਬਿਨ ਅਲ-ਖਤਾਬ (ਰਜ਼ੀ ਅੱਲਾਹੂ ਅਨਹੂ) ਨੇ ਆਪਣੀ ਖਿਲਾਫ਼ਤ ਦੇ ਦੌਰਾਨ, ਉਨ੍ਹਾਂ ਨੂੰ ਇੱਕ ਇਮਾਮ ਦੇ ਪਿੱਛੇ ਉਸੇ ਤਰ੍ਹਾਂ ਜਮਾਂ ਕਰ ਦਿੱਤਾ, ਜਿਵੇਂ ਉਹ ਨਬੀ (ﷺ) ਦੇ ਪਿੱਛੇ ਪੜ੍ਹਦੇ ਸਨ, ਇਸ ਲਈ ਇਹ ਦੀਨ ਦੇ ਅੰਦਰ ਕੋਈ ਨਵੀਨਤਾ ਨਹੀਂ ਹੈ।

(ਇਸ ਲਈ ਅਹਿਲੇ ਇਲਮ ਆਖਦੇ ਹਨ ਕਿ ਉਮਰ (ਰਜ਼ੀ) ਦਾ ਇਹ ਕਹਿਣਾ ਕਿ ਇਹ ਕਿੰਨੀ ਚੰਗੀ ਕਾਢ ਹੈ,ਤਾਂ ਇੱਥੇ ਇਹਨਾਂ ਲਫ਼ਜ਼ਾਂ ਦਾ ਲੁਗਵੀਂ ਮਾਅਨਾ ਮੁਰਾਦ ਹੈ ਨਾ ਕਿ ਸ਼ੱਰਈ ਮਾਅਨਾ, ਕਿਉਂਕਿ ਜਿਸ ਕੰਮ ਵਿੱਚ ਪਹਿਲਾਂ ਹੀ ਨਬੀ (ﷺ) ਤੋਂ ਇੱਕ ਮਿਸਾਲ ਮਿਲਦੀ ਹੈ, ਤਾਂ ਉਹ ਸ਼ੱਰਈ ਅਰਥਾਂ ਵਿੱਚ ਬਿਦਾਅਤ ਕਿਵੇਂ ਹੋ ਸਕਦੀ ਹੈ)

ਇਸੇ ਤਰ੍ਹਾਂ ਹਦੀਸ ਦੇ ਲਿਖਣ ਅਤੇ ਸੰਪਾਦਨ (ਕਿਤਾਬਤ ਵ ਤਦਵੀਨ) ਦੀ ਅਸਲ ਵੀ ਸ਼ਰੀਅਤ ਵਿੱਚ ਮੌਜੂਦ ਹੈ। ਖੁਦ ਨਬੀ (ﷺ) ਨੇ ਆਪਣੇ ਕੁਝ ਸਹਾਬਾ ਦੀ ਬੇਨਤੀ 'ਤੇ, ਉਨ੍ਹਾਂ ਲਈ ਕੁਝ ਹਦੀਸਾਂ ਲਿਖਣ ਦਾ ਹੁਕਮ ਦਿੱਤਾ।
ਜਿਵੇਂ ਕਿ ਅਬਦੁੱਲਾ ਇਬਨੇ ਅਮਰ ਇਬਨੇ ਅਲ-ਆਸ ਨਬੀ (ﷺ) ਦੇ ਜੀਵਨ ਕਾਲ ਦੌਰਾਨ ਹਦੀਸ ਲਿਖਿਆ ਕਰਦੇ ਸਨ, ਅਤੇ ਜੋ ਨਬੀ (ﷺ) ਨੇ ਸ਼ੁਰੂ ਵਿੱਚ ਹਦੀਸ ਨੂੰ ਆਮ ਰੂਪ ਵਿੱਚ ਲਿਖਣ ਤੋਂ ਮਨਾਹੀ ਕੀਤੀ ਸੀ,ਇਸ ਡਰ ਤੋਂ ਕਿ ਕਿਤੇ ਇਹ ਕੁਰਆਨ ਦੇ ਲਿਖਤ ਵਿੱਚ ਖਲਤ-ਮਲਤ ਨਾ ਹੋ ਜਾਵੇ, (ਪਰ ਬਾਅਦ ਵਿੱਚ ਜਦ ਉਹਨਾ ਨੂੰ ਇਹ ਯਕੀਨੀ ਹੋ ਗਿਆ ਕਿ ਹੁਣ ਸਹਾਬਾ ਇਹ ਚੰਗੀ ਤਰ੍ਹਾਂ ਸਿੱਖ ਗਏ ਹਨ, ਕੁਰਆਨ ਨੂੰ ਅਲੱਗ ਤੋਂ ਮਹਿਫ਼ੂਜ਼ ਰੱਖਣਾ ਅਤੇ ਹਦੀਸ ਨੂੰ ਇਸ ਵਿੱਚ ਖਲਤ-ਮਲਤ ਨਹੀਂ ਕਰਨਗੇ, ਤਾਂ ਫਿਰ ਉਹਨਾਂ ਨੇ ਹਦੀਸ ਨੂੰ ਲਿਖਣ ਦਾ ਵੀ ਹੁਕਮ ਦੇ ਦਿੱਤਾ) ਪਰ ਨਬੀ (ﷺ) ਦੀ ਵਫ਼ਾਤ ਤੋਂ ਬਾਅਦ ਤਾਂ ਇਹ ਖਦਸ਼ਾ (ਬਿਲਕੁਲ ਹੀ) ਖਤਮ ਹੋ ਗਿਆ, ਇਸ ਲਈ ਕਿ ਨਬੀ (ﷺ) ਦੀ ਵਫ਼ਾਤ ਤੋਂ ਕੁੱਝ ਸਮਾਂ ਪਹਿਲਾਂ ਹੀ ਕੁਰਆਨ ਪੂਰੀ ਤਰ੍ਹਾਂ ਸੰਪੂਰਨ ਅਤੇ ਸੁਰੱਖਿਅਤ ਹੋ ਚੁੱਕਿਆ ਸੀ। ਇਸ ਲਈ, ਉਸ ਤੋਂ ਬਾਅਦ, ਮੁਸਲਮਾਨਾਂ ਨੇ ਹਦੀਸ ਦੀ ਤਦਵੀਨ ਕੀਤੀ, ਤਾਂ ਕਿ ਇਸਦੀ ਵੀ ਹਿਫਾਜ਼ਤ ਹੋ ਸਕੇ।

[ਅੱਲ੍ਹਾ ਤਾਅਲਾ ਨੇ ਖੁਦ ਕੁਰਆਨ ਅਤੇ ਹਦੀਸ ਦੀ ਹਿਫਾਜ਼ਤ ਦੀ ਜ਼ਿੰਮੇਵਾਰੀ ਲਈ ਹੈ, ਤਾਂ ਫਿਰ ਇਹਨਾਂ ਦੀ ਹਿਫਾਜ਼ਤ ਕਿਵੇਂ ਨਾ ਹੁੰਦੀ? ਦੇਖੋ 75:17-19]

ਇਸ ਲਈ, ਅੱਲ੍ਹਾ ਉਨ੍ਹਾਂ ਅਹਿਲੇ ਇਸਲਾਮ ਅਤੇ ਮੁਸਲਮਾਨਾਂ ਤੋਂ ਸਭ ਤੋਂ ਵਧੀਆ ਇਨਾਮ ਦੇਵੇ ਜਿਨ੍ਹਾਂ ਨੇ ਆਪਣੇ ਰੱਬ ਦੀ ਕਿਤਾਬ ਅਤੇ ਆਪਣੇ ਨਬੀ ਦੀ ਸੁੰਨਤ ਨੂੰ ਗੁੰਮ ਜਾਣ ਅਤੇ ਗਲਤ ਲੋਕਾਂ ਦੁਆਰਾ ਬਰਬਾਦੀ ਦਾ ਨਿਸ਼ਾਨਾ ਬਨਣ ਤੋਂ (ਅੱਲ੍ਹਾ ਦੇ ਫ਼ਜ਼ਲ ੳ ਕਰਮ ਅਤੇ ਮਦਦ ਦੇ ਨਾਲ) ਬਚਾਈ ਰੱਖਿਆ।

# ਮੁਸਲਮਾਨਾਂ ਵਿੱਚ ਬਿਦਾਅਤ ਦਾ ਉਭਾਰ, ਇਸਦੇ ਕਾਰਨ ਅਤੇ ਨੁਕਸਾਨ

## ਮੁਸਲਮਾਨਾਂ ਦੇ ਜੀਵਨ ਵਿੱਚ ਬਿਦਾਅਤਾਂ ਦਾ ਉਭਾਰ

ਇਸ ਅਧੀਨ ਦੋ ਮੁੱਦੇ ਸ਼ਾਮਲ ਹਨ

## ਪਹਿਲਾ: ਬਿਦਾਅਤਾਂ ਦੇ ਉਭਾਰ ਦਾ ਸਮਾਂ

(ਮਤਲਬ ਮੁਸਲਮਾਨਾਂ ਦੇ ਜੀਵਨ ਵਿੱਚ ਬਿਦਾਅਤਾਂ ਕਦੋਂ ਦਾਖਿਲ ਹੋਈਆਂ)
ਸ਼ੇਖ ਅਲ-ਇਸਲਾਮ ਇਬਨੇ ਤੈਮੀਆ (ਰਹਿਮਾਹੁੱਲਾਹ) ਫ਼ਰਮਾਉਂਦੇ ਹਨ
ਕਿ ਜਾਣ ਲਵੋ, ਕਿ ਉਲੂਮ (ਦੀਨ ਦੇ ਵਿਗਿਆਨ) ਅਤੇ ਇਬਾਦਤ ਨਾਲ ਸਬੰਧਤ ਆਮ ਬਿਦਾਅਤਾਂ ਉੱਮਤ ਦੇ ਅੰਦਰ ਖੁਲਾਫ਼ਾ ਏ ਰਾਸ਼ੀਦੀਨ ਦੇ ਰਾਜ ਦੇ ਅੰਤਲੇ ਸਮੇਂ ਦੌਰਾਨ ਸ਼ੁਰੂ ਹੋਈਆਂ, ਜਿਵੇਂ ਕਿ ਨਬੀ ਨੇ ਇਸ ਬਾਰੇ ਪਹਿਲਾਂ ਹੀ ਸੂਚਿਤ ਕਰ ਦਿੱਤਾ ਸੀ। ਨਬੀ (ﷺ) ਨੇ ਫ਼ਰਮਾਇਆ, ਕਿ ਤੁਹਾਡੇ ਵਿੱਚੋਂ ਜੋ ਵੀ ਲੰਮਾ ਸਮਾਂ ਜਿੰਦਾ ਰਹੇਗਾ ਤਾਂ ਉਹ ਬਹੁਤ ਸਾਰੇ ਇੱਖਤਿਲਾਫ਼ (ਮਤਭੇਦ) ਦੇਖੇਗਾ।
ਇਸ ਲਈ, ਤੁਸੀਂ ਮੇਰੀ ਸੁੰਨਤ ਅਤੇ ਮੇਰੇ ਬਾਅਦ ਹਿਦਾਇਤ ਯਾਫ਼ਤਾ ਖੁਲਾਫ਼ਾ ਏ ਰਾਸ਼ੀਦੀਨ ਦੀ ਸੁੰਨਤ ਨੂੰ ਲਾਜਿਮ ਫੜ੍ਹੋ (ਮਜਬੂਤੀ ਨਾਲ, ਜਰੂਰੀ ਤੌਰ ਤੇ ਫੜ ਲਵੋ)
(ਅਬੂ ਦਾਊਦ, ਤਿਰਮੀਜ਼ੀ ਇਮਾਮ ਤਿਰਮੀਜ਼ੀ ਨੇ ਇਸਨੂੰ ਹਸਨ ਸਹੀ ਕਿਹਾ ਹੈ)
ਸਭ ਤੋਂ ਪਹਿਲਾਂ, ਤਕਦੀਰ ਤੋਂ ਇਨਕਾਰ, ਇਰਜਾ (ਇਮਾਨ ਨੂੰ ਅਮਲ ਤੋਂ ਵੱਖ ਕਰਨਾ), ਸ਼ੀਆ ਅਤੇ ਖਾਰਿਜੀਆਂ ਦੀਆਂ ਬਿਦਾਅਤਾਂ ਪ੍ਰਗਟ ਹੋਈਆਂ।
ਫਿਰ ਜਦੋਂ ਉਸਮਾਨ (ਰਜ਼ੀ ਅੱਲਾਹੂ ਅਨਹੂ) ਦੀ ਸ਼ਹਾਦਤ ਤੋਂ ਬਾਅਦ ਵੰਡ ਪੈਦਾ ਹੋਈ ਤਾਂ ਹਰੂਰੀਆ ਦੀ ਬਿਦਾਅਤ ਪ੍ਰਗਟ ਹੋਈ।
ਫਿਰ ਸਹਾਬਾ ਦੇ ਆਖਰੀ ਜ਼ਮਾਨੇ ਵਿੱਚ, ਯਾਨੀ ਅਬਦੁੱਲਾ ਬਿਨ ਉਮਰ, ਅਬਦੁੱਲਾ ਬਿਨ ਅੱਬਾਸ ਅਤੇ ਜਾਬਿਰ (ਰਜ਼ੀ ਅੱਲਾਹੂ ਅਨਹੁਮਾ ਅਜਮਾਈਨ) ਵਗੈਰਾ ਦੇ ਆਖਰੀ ਜ਼ਮਾਨੇ ਵਿੱਚ, ਕਦਰੀਆ ਪ੍ਰਗਟ ਹੋਏ, ਅਤੇ ਮੁਰਜੀਆ ਵੀ ਇਸ ਦੇ ਨੇੜੇ ਹੀ ਪ੍ਰਗਟ ਹੋਏ।

ਜਿੱਥੋਂ ਤੱਕ ਜਹਮੀਆ ਦਾ ਸਬੰਧ ਹੈ, ਇਹ ਉਮਰ ਬਿਨ ਅਬਦੁਲ ਅਜ਼ੀਜ਼ (ਰਹਿਮਾਹੁੱਲਾਹ) ਦੀ ਮੌਤ ਤੋਂ ਬਾਅਦ, ਤਾਬੀਈਨ ਦੇ ਆਖਰੀ ਦੌਰ ਵਿੱਚ ਪ੍ਰਗਟ ਹੋਏ। ਇਹ ਵੀ ਦੱਸਿਆ ਗਿਆ ਹੈ ਕਿ ਉਮਰ ਬਿਨ ਅਬਦੁਲ ਅਜ਼ੀਜ਼ (ਰਹਿਮਾਹੁੱਲਾਹ) ਨੇ ਲੋਕਾਂ ਨੂੰ ਉਹਨਾਂ ਬਾਰੇ ਖਬਰਦਾਰ ਕੀਤਾ ਸੀ।
ਅਤੇ ਜਹਮ ਇਬਨੇ ਸਫ਼ਵਾਨ ਖੁਰਾਸਾਨ ਵਿੱਚ ਹਿਸ਼ਾਮ ਇਬਨੇ ਅਬਦ ਅਲ-ਮਲਿਕ ਦੀ ਖਿਲਾਫ਼ਤ ਦੇ ਦੌਰ ਵਿੱਚ ਪ੍ਰਗਟ ਹੋਇਆ। ਇਹ ਬਿਦਾਅਤਾਂ ਦੂਜੀ ਸਦੀ ਹਿਜਰੀ ਵਿੱਚ ਪ੍ਰਗਟ ਹੋਈਆਂ। ਜਦੋਂ ਕਿ ਸਹਾਬਾ ਮੌਜੂਦ ਸਨ ਅਤੇ ਉਨ੍ਹਾਂ ਨੇ ਇਨ੍ਹਾਂ ਬਿਦਾਤੀਆਂ ਦਾ ਇਨਕਾਰ ਅਤੇ ਰੱਦ ਕੀਤਾ।
ਫਿਰ ਐਤਜ਼ਾਲ ਦੀ ਬਿਦਾਅਤ ਪ੍ਰਗਟ ਹੋਈ ਅਤੇ ਮੁਸਲਮਾਨਾਂ ਵਿਚ ਫ਼ਿਤਨੇ ਸ਼ੁਰੂ ਹੋਣ ਲੱਗੇ, ਅਤੇ ਲੋਕਾਂ ਵਿਚ ਵਿਚਾਰਾਂ ਦੇ ਮਤਭੇਦ ਅਤੇ ਬਿਦਾਅਤ ਅਤੇ ਖਵਾਹਿਸ਼ ਏ ਨਫ਼ਸ (ਇੱਛਾਵਾਂ) ਵੱਲ ਝੁਕਾਅ ਰੁਜਾਨ ਵੱਧ ਗਿਆ।
ਸੂਫੀਵਾਦ ਦੀ ਬਿਦਾਅਤ ਅਤੇ ਕਬਰਾਂ ਉੱਤੇ ਉਸਾਰੀ ਦੀ ਬਿਦਾਅਤ ਇਹਨਾਂ ਸਦੀਆਂ ਤੋਂ ਬਾਅਦ ਪ੍ਰਗਟ ਹੋਈ। ਇਸ ਤਰ੍ਹਾਂ ਜਿਵੇਂ-ਜਿਵੇਂ ਸਮਾਂ ਬੀਤਦਾ ਗਿਆ, ਰੰਗ-ਬਿਰੰਗੀਆਂ ਬਿਦਾਅਤ ਵਧਦੀਆਂ ਗਈਆਂ।
(ਮਜਮੂਆ ਅਲ ਫਤਾਵਾ 10/354)

## ਦੂਜਾ: ਬਿਦਾਅਤਾਂ ਦੇ ਜਾਹਿਰ ਹੋਣ ਦੇ ਸਥਾਨ

### ਬਿਦਾਅਤਾਂ ਪਹਿਲੀ ਵਾਰ ਕਿੱਥੇ ਪ੍ਰਗਟ ਹੋਈਆਂ

ਬਿਦਾਅਤਾਂ ਦੇ ਜਾਹਿਰ ਹੋਣ ਦੇ ਮਾਮਲੇ ਵਿਚ ਇਸਲਾਮੀ ਦੇਸ਼ਾਂ ਦੇ ਹਾਲਾਤ ਵੱਖਰੇ ਹਨ ਸ਼ੇਖ ਅਲ-ਇਸਲਾਮ ਇਬਨ ਤੈਮੀਆਹ ਫ਼ਰਮਾਉਂਦੇ ਹਨ: ਉਹ ਪ੍ਰਮੁੱਖ ਸ਼ਹਿਰ ਜਿੱਥੇ ਸਹਾਬਾ ਜਾ ਕੇ ਵਸੇ ਅਤੇ ਜਿੱਥੋਂ ਇਲਮ ਅਤੇ ਇਮਾਨ ਦੀ ਰੌਸ਼ਨੀ ਨਿਕਲੀ, ਪੰਜ ਹਨ: ਦੋ ਹਰਮ ਸ਼ਰੀਫ (ਮੱਕਾ ਅਤੇ ਮਦੀਨਾ), ਇਰਾਕੀ (ਬਸਰਾ ਅਤੇ ਕੂਫ਼ਾ) ਅਤੇ ਸ਼ਾਮ (ਸੀਰੀਆ)। ਇਹਨਾਂ ਪੰਜ ਸ਼ਹਿਰਾਂ ਤੋਂ, ਕੁਰਆਨ, ਹਦੀਸ, ਫਿਕਹ ਅਤੇ ਇਬਾਦਤ ਅਤੇ ਉਹਨਾਂ ਨਾਲ ਸਬੰਧਤ ਹੋਰ ਇਸਲਾਮੀ ਮਾਮਲਿਆਂ ਦਾ ਝੰਡਾ ਬੁਲੰਦ ਹੋਇਆ,

ਅਤੇ ਮਦੀਨੇ  ਨੂੰ ਛੱਡ ਕੇ, ਇਹਨਾਂ ਸ਼ਹਿਰਾਂ ਵਿੱਚੋਂ ਹੀ ਉਸੂਲੀ (ਅਕੀਦੇ,ਸਿਧਾਂਤਾਂ ਆਦਿ ਦੀਆਂ) ਬਿਦਾਅਤਾਂ ਨਿਕਲੀਆਂ।
ਇਸ ਲਈ, ਕੂਫ਼ਾ ਤੋਂ ਸ਼ੀਅਤ ਅਤੇ ਇਰਜਾ ਦੀ ਬਿਦਾਅਤ ਨਿਕਲੀ, ਅਤੇ ਇਸ ਤੋਂ ਬਾਅਦ ਇਹ ਦੂਜੇ ਸ਼ਹਿਰਾਂ ਵਿੱਚ ਫੈਲ ਗਈਆਂ।
ਬਸਰਾ ਤੋਂ ਕਦਰੀਆ, ਐਤਜ਼ਾਲ ਅਤੇ ਇਬਾਦਤ ਦੇ ਗਲਤ ਅਤੇ ਭ੍ਰਿਸ਼ਟ ਤਰੀਕੇ ਪ੍ਰਗਟ ਹੋਏ, ਜੋ ਬਾਅਦ ਵਿਚ ਹੋਰ ਸ਼ਹਿਰਾਂ ਵਿਚ ਫੈਲ ਗਏ।
ਸੀਰੀਆ ਨਾਸਬੀਅਤ ਅਤੇ ਕਦਰੀਆ ਦਾ ਗੜ੍ਹ (ਮਰਕਜ਼) ਸੀ।
ਅਤੇ ਜਹਮੀਆ (ਦੀਆਂ ਬਿਦਾਅਤ) ਖੁਰਾਸਾਨ ਦੇ ਉਪਨਗਰਾਂ ਵਿੱਚ ਪ੍ਰਗਟ ਹੋਈਆਂ, ਅਤੇ ਇਹ ਸਭ ਤੋਂ ਭੈੜੀ ਬਿਦਾਅਤ ਹੈ।

ਬਿਦਾਅਤਾਂ ਦਾ ਉਭਾਰ ਨਬੀ (ﷺ) ਦੇ ਘਰ ਤੋਂ ਦੂਰ ਹੀ ਹੋਇਆ, ਜਦੋਂ ਉਸਮਾਨ (ਰਜ਼ੀ ਅੱਲਾਹੂ ਅਨਹੂ) ਦੀ ਸ਼ਹਾਦਤ ਤੋਂ ਬਾਅਦ ਮਤਭੇਦ ਅਤੇ ਅਸਹਿਮਤੀ ਪੈਦਾ ਹੋਈ ਸੀ, ਤਾਂ ਹੁਰੂਰੀਆ ਦਾ ਧਰੋਹ ਨਿਕਲਿਆ, ਪਰ ਮਦੀਨਾ ਇਹਨਾਂ ਬਿਦਾਅਤਾਂ ਤੋਂ ਮਹਿਫੂਜ਼ (ਸੁਰੱਖਿਅਤ) ਸੀ, ਭਾਂਵੇ ਕਿ ਉੱਥੇ ਵੀ ਕੁਝ ਲੋਕ ਅਜਿਹੇ ਸਨ, ਜਿਨ੍ਹਾਂ ਨੇ ਬਿਦਾਅਤਾਂ ਆਪਣੇ ਦਿਲਾਂ ਵਿੱਚ ਲਕੋ ਰੱਖੀਆਂ ਸਨ। ਪਰ ਉਹ ਇਹਨਾਂ (ਮਦੀਨੇ ਵਾਲਿਆਂ) ਦੇ ਨਜਦੀਕ ਜ਼ਲੀਲ ਸਨ, ਉਥੇ ਕਦਰੀਆ ਆਦਿ ਦਾ ਇੱਕ ਸਮੂਹ ਸੀ, ਪਰ ਇਹ ਜ਼ਲੀਲ ਅਤੇ ਹਾਰਿਆ ਹੋਇਆ ਸੀ।
ਪਰ ਇਸ ਦੇ ਉਲਟ ਕੂਫ਼ਾ ਵਿੱਚ ਸ਼ੀਆ ਅਤੇ ਇਰਜਾ, ਬਸਰਾ ਵਿੱਚ ਐਤਜ਼ਾਲ ਅਤੇ ਜ਼ਾਹਿਦਾਂ (ਸੂਫੀਆਂ) ਦੀਆਂ ਬਿਦਾਅਤਾਂ ਅਤੇ ਸੀਰੀਆ ਵਿੱਚ ਨਾਸਬੀਅਤ (ਅਹਿਲੇ ਬੈਤ ਨਾਲ ਨਫ਼ਰਤ ਅਤੇ ਦੁਸ਼ਮਣੀ) ਆਦਿ (ਇਹਨਾਂ ਬਿਦਾਅਤਾਂ ਅਤੇ ਬਿਦਾਅਤ ਕਰਨ ਵਾਲੇ ਬਿਦਾਅਤੀ ਲੋਕਾਂ) ਦਾ ਉਭਾਰ ਅਤੇ ਦਬਦਬਾ ਸੀ।

ਜਿਵੇਂ ਕਿ ਨਬੀ (ﷺ)  ਤੋਂ ਸਹੀ ਹਦੀਸ ਰਾਹੀਂ ਸਾਬਤ ਹੈ ਕਿ ਦੱਜਾਲ ਮਦੀਨੇ ਵਿੱਚ ਦਾਖਲ ਨਹੀਂ ਹੋ ਸਕਦਾ ਅਤੇ ਉੱਥੇ ਇਮਾਮ ਮਲਿਕ (ਰਹਿ) ਦੇ ਵਿਦਿਆਰਥੀਆਂ ਦੇ ਸਮੇਂ ਤੱਕ, ਜੋ ਚੌਥੀ ਸਦੀ ਹਿਜਰੀ ਦੇ ਹਨ,ਇਲਮ ਅਤੇ ਇਮਾਨ ਦਾ ਦੌਰ ਦੌਰਾ ਰਿਹਾ।
(ਮਜਮੂਆ ਅਲ ਫਤਾਵਾ 20/300-303)

ਜਿੱਥੋਂ ਤੱਕ ਇਸਲਾਮ ਦੀਆਂ ਪਹਿਲੀਆਂ ਤਿੰਨ ਸਰਵੋਤਮ ਸਦੀਆਂ ਦਾ ਸਬੰਧ ਹੈ, ਇਸ ਸਮੇਂ ਦੌਰਾਨ ਮਦੀਨੇ ਵਿੱਚ ਬਿਲਕੁਲ ਵੀ ਕੋਈ ਪ੍ਰਤੱਖ ਬਿਦਾਅਤ ਨਹੀਂ ਨਿਕਲੀ ਅਤੇ ਨਾ ਹੀ ਉੱਥੇ ਹੋਰ ਸ਼ਹਿਰਾਂ ਵਾਂਗ, ਦੀਨ ਦੇ ਸਿਧਾਂਤਾਂ ਨਾਲ ਸਬੰਧਤ ਕੋਈ ਬਿਦਾਅਤ ਉੱਭਰ ਕੇ ਸਾਹਮਣੇ ਆਈ।

## ਬਿਦਾਅਤਾਂ ਦੇ ਪ੍ਰਗਟ ਹੋਣ ਦੇ ਕਾਰਨ ਅਤੇ ਨੁਕਸਾਨ

ਬਿਨਾਂ ਸ਼ੱਕ, ਕੁਰਆਨ ਅਤੇ ਸੁੰਨਤ ਨੂੰ ਮਜ਼ਬੂਤੀ ਨਾਲ ਫੜੀ ਰੱਖਣਾ ਹੀ, ਬਿਦਾਅਤਾਂ ਅਤੇ ਗੁੰਮਰਾਹੀਆਂ ਵਿੱਚ ਫਸਣ ਤੋਂ ਬਚਣ ਦਾ ਇੱਕ ਰਾਸਤਾ ਹੈ।

ਅੱਲ੍ਹਾ ਤਾਆਲਾ ਨੇ ਫ਼ਰਮਾਇਆ
ਅਤੇ (ਇਹ ਕਿ ਇਹ ਦੀਨ) ਮੇਰਾ ਰਾਸਤਾ ਹੈ, ਜੋ ਮੁਸਤਕੀਮ (ਸਿੱਧਾ) ਹੈ, ਸੋ ਇਸ ਰਾਹ ਉੱਪਰ ਹੀ ਚੱਲੋ ਅਤੇ ਦੂਸਰੀਆਂ ਰਾਹਾਂ 'ਤੇ ਨਾ ਚੱਲੋ, ਕਿਉਂਕਿ ਉਹ ਰਾਹਾਂ ਤੁਹਾਨੂੰ ਅੱਲ੍ਹਾ ਦੇ ਰਾਹ ਤੋਂ ਅਲੱਗ ਕਰ ਦੇਣਗੀਆਂ।
6:153

[ਅਤੇ, ਇਹ ਮੇਰਾ ਰਸਤਾ ਹੈ, ਜੋ ਸਿੱਧਾ ਹੈ, ਇਸ ਲਈ ਇਸ ਦੀ (ਹੀ) ਇੱਤੀਬਾਅ (ਪਾਲਣਾ) ਕਰੋ, ਅਤੇ [ਹੋਰ] ਰਾਹਾਂ ਦੀ ਇੱਤੀਬਾਅ (ਪਾਲਣਾ) ਨਾ ਕਰੋ, ਕਿਉਂਕਿ ਉਹ ਤੁਹਾਨੂੰ ਉਸਦੇ ਰਾਹ ਤੋਂ ਦੂਰ ਕਰ ਦੇਣਗੀਆਂ।]

ਅਤੇ ਅਬਦੁੱਲਾ ਬਿਨ ਮਸਉਦ (ਰਜ਼ੀ) ਤੋਂ ਰਵਾਇਤ ਕਰਦਾ ਇਸ ਹਦੀਸ ਵਿੱਚ ਇਹ ਸਪੱਸ਼ਟ ਕੀਤਾ ਗਿਆ ਹੈ, ਫ਼ਰਮਾਇਆ ਕਿ
ਅੱਲ੍ਹਾ ਦੇ ਰਸੂਲ (ﷺ) ਨੇ ਸਾਡੇ ਲਈ ਇੱਕ ਲਾਈਨ ਖਿੱਚੀ ਅਤੇ ਕਿਹਾ, ਇਹ ਅੱਲ੍ਹਾ ਦਾ ਰਾਸਤਾ ਹੈ।
ਫਿਰ ਉਸ ਲਕੀਰ ਦੇ ਸੱਜੇ ਅਤੇ ਖੱਬੇ ਪਾਸੇ ਕੁਝ ਹੋਰ ਲਾਈਨਾਂ ਖਿੱਚੀਆਂ ਅਤੇ ਕਿਹਾ, ਇਹ ਉਹ ਰਸਤੇ ਹਨ ਜਿਨ੍ਹਾਂ ਵਿੱਚੋਂ ਹਰ ਇੱਕ ਉੱਤੇ ਸ਼ੈਤਾਨ ਬੈਠਾ ਹੈ, ਜੋ ਇਸ ਦੀ ਤਰਫ ਲੋਕਾਂ ਨੂੰ ਬੁਲਾ ਰਿਹਾ ਹੈ।

ਫਿਰ ਆਪ ਨੇ ਇਹ ਆਇਤ ਪੜ੍ਹੀ
ਅਤੇ ਇਹ ਕਿ ਇਹ ਦੀਨ ਮੇਰਾ ਰਾਸਤਾ ਹੈ, ਜੋ ਕਿ ਸਿੱਧਾ ਹੈ, ਉਸ ਰਾਹ ਦੀ ਪਾਲਣਾ ਕਰੋ ਅਤੇ ਹੋਰ ਰਸਤਿਆਂ ਦੀ ਪਾਲਣਾ ਨਾ ਕਰੋ, ਕਿਉਂਕਿ ਉਹ ਰਸਤੇ ਤੁਹਾਨੂੰ ਅੱਲ੍ਹਾ ਦੇ ਰਾਹ ਤੋਂ ਵੱਖ ਕਰ ਦੇਣਗੇ। ਅੱਲ੍ਹਾ ਤਾਆਲਾ ਨੇ ਤੁਹਾਨੂੰ ਇਸ ਦਾ ਪੱਕਾ ਹੁਕਮ ਦਿੱਤਾ ਹੈ ਤਾਂ ਜੋ ਤੁਸੀਂ ਪ੍ਰਹੇਜਗਾਰੀ ਨੂੰ ਅਪਣਾਓ। (6:153)
(ਇਸ ਹਦੀਸ ਨੂੰ ਅਹਿਮਦ, ਇਬਨ ਹਿੱਬਾਨ ਅਤੇ ਹਾਕਿਮ ਆਦਿ ਨੇ ਬਿਆਨ ਕੀਤਾ ਹੈ)

ਇਸ ਲਈ ਜੋ ਕੋਈ ਵੀ ਕੁਰਆਨ ਅਤੇ ਸੁੰਨਤ ਤੋਂ ਮੂੰਹ ਮੋੜ ਲਵੇਗਾ, ਤਾਂ (ਯਕੀਨੀ) ਗੁੰਮਰਾਹ ਕਰਨ ਵਾਲੀਆਂ ਰਾਹਾਂ ਅਤੇ ਨਵੀਆਂ-ਨਵੀਆਂ ਬਿਦਾਅਤਾਂ ਉਸਨੂੰ ਆਪਣੇ ਵੱਲ ਖਿੱਚ ਲੈਣਗੀਆਂ।

## ਉਹਨਾਂ ਕਾਰਨਾਂ ਦਾ ਖੁਲਾਸਾ (ਸਾਰ) ਜਿਨ੍ਹਾਂ ਕਰਕੇ ਬਿਦਾਅਤਾਂ ਹੋਂਦ ਵਿੱਚ ਆਈਆਂ

ਦੀਨ ਦੇ ਅਹਕਾਮ (ਨਿਯਮਾਂ) ਦਾ ਇਲਮ ਨਾ ਹੋਣਾ
ਖਵਾਹਿਸ਼ਾਂ (ਇੱਛਾਵਾਂ) ਦੇ ਪਿੱਛੇ ਚੱਲਣਾ
ਕਿਸੇ ਖਾਸ ਵਿਚਾਰ ਜਾਂ ਨਜਰੀਏ ਜਾਂ ਖਾਸ ਲੋਕਾਂ ਦੇ ਲਈ ਕੱਟੜਤਾ, ਜ਼ਿੱਦਬਾਜ਼ੀ, ਪੱਖਪਾਤ ਤੋਂ ਕੰਮ ਲੈਣਾ
ਗੈਰ ਮੁਸਲਿਮ ਲੋਕਾਂ ਦੀ ਸਮਾਨਤਾ ਇਖਤਿਆਰ ਕਰਨੀ, ਉਹਨਾਂ ਦੀ ਤਕਲੀਦ (ਰੀਸ, ਨਕਲ) ਕਰਨੀ।
ਅਸੀਂ ਇਹਨਾਂ ਕਾਰਨਾਂ ਨੂੰ ਥੋੜੇ ਵਿਸਤਾਰ ਵਿੱਚ ਦੱਸ ਰਹੇ ਹਾਂ:

### (1) ਦੀਨੀ ਅਹਕਾਮ (ਨਿਯਮਾਂ) ਦੀ ਲਾ-ਇਲਮੀ (ਅਗਿਆਨਤਾ)

ਜਿਵੇਂ-ਜਿਵੇਂ ਸਮਾਂ ਬੀਤਦਾ ਗਿਆ ਅਤੇ ਲੋਕ ਰਿਸਾਲਤ ਦੇ ਆਸਾਰ (ਨਬੀ (ﷺ) ਨੂੰ ਦਿੱਤੇ ਦੀਨ) ਤੋਂ ਦੂਰ ਹੁੰਦੇ ਗਏ, ਇਲਮ ਘਟਦਾ ਗਿਆ ਅਤੇ ਜਹਾਲਤ (ਅਗਿਆਨਤਾ) ਆਮ ਹੁੰਦੀ ਗਈ।
ਜਿਵੇਂ ਕਿ ਨਬੀ (ﷺ) ਨੇ ਆਪਣੇ ਇਸ ਫਰਮਾਨ ਦੁਆਰਾ, ਇਹ ਜਾਣਕਾਰੀ ਦਿੱਤੀ ਹੈ। ਕਿ ਤੁਹਾਡੇ ਵਿੱਚੋਂ ਜੋ ਵੀ ਲੰਮਾ ਸਮਾਂ ਜਿੰਦਾ ਰਹੇਗਾ ਤਾਂ ਉਹ ਬਹੁਤ ਸਾਰੇ ਇੱਖਤਿਲਾਫ਼ (ਮਤਭੇਦ) ਦੇਖੇਗਾ।

ਅਤੇ ਇੱਕ ਹੋਰ ਰਵਾਇਤ ਵਿੱਚ ਫ਼ਰਮਾਇਆ
ਕਿ ਅੱਲ੍ਹਾ ਤਾਅਲਾ ਇਲਮ ਨੂੰ ਇਸ ਤਰ੍ਹਾਂ ਨਹੀਂ ਉਠਾਵੇਗਾ, ਕਿ ਉਹ (ਇਲਮ ਨੂੰ) ਆਪਣੇ ਬੰਦਿਆਂ ਤੋਂ (ਇੱਕਦਮ) ਖੋਹ ਕੇ ਖਤਮ ਕਰ ਦੇਵੇ, ਬਲਕਿ ਉੱਲਮਾ ਨੂੰ ਮੌਤ ਦੇ ਕੇ ਇਲਮ ਨੂੰ ਉਠਾਵੇਗਾ, ਇੱਥੋਂ ਤੱਕ ਕਿ ਜਦ ਕੋਈ ਆਲਿਮ ਜਿੰਦਾਂ ਨਹੀਂ ਛੱਡੇਗਾ, ਤਾਂ ਲੋਕ ਜਾਹਿਲਾਂ ਨੂੰ ਆਪਣਾ ਸਰਦਾਰ ਬਣਾ ਲੈਣਗੇ, ਫਿਰ ਲੋਕ ਉਹਨਾਂ ਤੋਂ ਫ਼ਤਵੇ

ਪੁੱਛਣਗੇ ਅਤੇ ਉਹ ਬਿਨਾਂ ਇਲਮ ਦੇ ਫ਼ਤਵੇ ਦੇਣਗੇ। ਸੋ (ਇਸ ਤਰ੍ਹਾਂ) ਖ਼ੁਦ ਵੀ ਗੁੰਮਰਾਹ ਹੋਣਗੇ ਅਤੇ ਦੂਜਿਆਂ ਨੂੰ ਵੀ ਗੁੰਮਰਾਹ ਕਰਨਗੇ।

ਇਸ ਤੋਂ ਪਤਾ ਲੱਗਦਾ ਹੈ ਕਿ ਬਿਦਾਅਤਾਂ ਦਾ ਮੁਕਾਬਲਾ ਕੇਵਲ ਇਲਮ (ਗਿਆਨ) ਅਤੇ ਉੱਲਮਾ (ਵਿਦਵਾਨਾਂ) ਨਾਲ ਹੀ ਸੰਭਵ ਹੈ, ਇਸ ਲਈ ਜਦੋਂ ਇਲਮ ਅਤੇ ਉੱਲਮਾ ਦੀ ਹੋਂਦ ਖ਼ਤਮ ਹੋ ਜਾਵੇਗੀ ਤਾਂ ਬਿਦਾਅਤਾਂ ਨੂੰ ਵਧਣ-ਫੁੱਲਣ ਦਾ ਚੰਗਾ ਮੌਕਾ ਮਿਲੇਗਾ ਅਤੇ ਬਿਦਾਅਤਾਂ ਦਾ ਬਾਜ਼ਾਰ ਗਰਮ ਹੋ ਜਾਵੇਗਾ।
[ਜਿਵੇਂ ਕਿ ਅਸੀਂ ਅੱਜ ਆਪਣੇ ਜ਼ਮਾਨੇ ਵਿੱਚ ਦੇਖ ਰਹੇ ਹਾਂ]

## (2) ਖਵਾਹਿਸ਼ਾਤ ਏ ਨਫ਼ਸ ਦੀ ਪੈਰਵੀ ਕਰਨਾ

ਜਿਹੜਾ ਵੀ ਇਨਸਾਨ ਕਿਤਾਬ ਅਤੇ ਸੁੰਨਤ ਤੋਂ ਮੂੰਹ ਮੋੜ ਲਵੇਗਾ, ਉਹ ਲਾਜ਼ਮੀ ਤੌਰ ਤੇ ਆਪਣੀਆਂ ਇੱਛਾਵਾਂ ਦੀ ਪਾਲਣਾ ਕਰੇਗਾ,

ਜਿਵੇਂ ਕਿ ਅੱਲ੍ਹਾ ਤਾਅਲਾ ਨੇ ਇਸ ਹਕੀਕਤ (ਤੱਥ) ਨੂੰ ਬਿਆਨ ਕਰਦੇ ਹੋਏ ਫ਼ਰਮਾਇਆ ਹੈ
(ਹੇ ਮੁਹੰਮਦ) ਫਿਰ ਅਗਰ ਉਹ ਤੁਹਾਡੀ ਗੱਲ ਨਹੀਂ ਮੰਨਦੇ, ਤਾਂ ਯਕੀਨ ਕਰ ਲਵੋ ਕਿ ਉਹ ਸਿਰਫ ਆਪਣੀਆਂ ਇੱਛਾਵਾਂ ਦੇ ਪਿੱਛੇ ਚੱਲ ਰਹੇ ਹਨ।
(ਖਵਾਹਿਸ਼ਾਤ ਏ ਨਫ਼ਸ ਦੀ ਪੈਰਵੀ ਕਰ ਰਹੇ ਹਨ), ਅਤੇ ਉਸ ਤੋਂ ਵੱਧ ਭਰਮ ਵਿੱਚ (ਬਹਿਕਿਆ, ਭਟਕਿਆ ਹੋਇਆ) ਕੌਣ ਹੈ?
ਜਿਹੜਾ ਆਪਣੀਆਂ ਇੱਛਾਵਾਂ ਦੇ ਪਿੱਛੇ ਪਿਆ ਹੋਇਆ ਹੈ, ਬਿਨਾਂ ਅੱਲ੍ਹਾ ਤਾਅਲਾ ਦੀ ਰਹਿਨੁਮਾਈ ਦੇ
28:50
ਅੱਲ੍ਹਾ ਤਾਅਲਾ ਨੇ ਫ਼ਰਮਾਇਆ
ਕੀ ਤੁਸੀਂ (ਅਜਿਹੇ ਇਨਸਾਨ ਨੂੰ) ਵੀ ਦੇਖਿਆ ਹੈ? ਜਿਸ ਨੇ ਆਪਣੀ ਅਹਵਾ (ਖਵਾਹਿਸ਼ਾਤ ਏ ਨਫ਼ਸ, ਇੱਛਾਵਾਂ) ਨੂੰ ਆਪਣਾ ਇਲਾਹ (ਮਾਅਬੂਦ) ਬਣਾ ਲਿਆ ਹੈ, ਅਤੇ ਬਾਵਜੂਦ ਸਮਝ-ਬੂਝ ਦੇ ਅੱਲ੍ਹਾ ਨੇ ਉਸ ਨੂੰ ਗੁਮਰਾਹ ਕਰ ਦਿੱਤਾ ਹੈ ਅਤੇ ਉਸ

ਦੇ ਕੰਨਾਂ ਅਤੇ ਦਿਲਾਂ 'ਤੇ ਮੋਹਰ ਲਗਾ ਦਿੱਤੀ ਹੈ ਅਤੇ ਉਸ ਦੀਆਂ ਅੱਖਾਂ 'ਤੇ ਪਰਦਾ ਪਾ ਦਿੱਤਾ ਹੈ, ਹੁਣ ਅਜਿਹੇ ਇਨਸਾਨ ਨੂੰ ਅੱਲ੍ਹਾ ਤੋਂ ਬਾਅਦ ਕੌਣ ਹਿਦਾਇਤ (ਸੇਧ) ਦੇ ਸਕਦਾ ਹੈ?
45:23

ਅਤੇ ਅਸਲ ਵਿੱਚ ਬਿਦਾਅਤ ਤਾਂ ਹੈ ਹੀ ਖਵਾਹਿਸ਼ਾਤ ਏ ਨਫ਼ਸ ਦੀ ਪੈਰਵੀ ਦੀ ਪੈਦਾਵਾਰ।

## (3) ਵਿਸ਼ੇਸ਼ ਵਿਚਾਰਧਾਰਾਵਾਂ ਅਤੇ ਸ਼ਖਸੀਅਤਾਂ ਲਈ ਕੱਟੜਤਾ, ਜ਼ਿੱਦਬਾਜ਼ੀ, ਪੱਖਪਾਤ ਰੱਖਣਾ।

ਕਿਸੇ ਵਿਸ਼ੇਸ਼ ਵਿਚਾਰ ਅਤੇ ਨਜ਼ਰੀਏ ਦਾ (ਬਿਨਾਂ ਹੱਕ ਸੱਚ ਦੇ) ਪੱਖ ਲੈਣਾ ਅਤੇ ਕਿਸੇ ਵਿਸ਼ੇਸ਼ ਸ਼ਖਸੀਅਤ ਲਈ ਪੱਖਪਾਤ ਰੱਖਣਾ, ਕਿਸੇ ਇਨਸਾਨ ਨੂੰ ਦਲੀਲ ਦੀ ਪਾਲਣਾ ਕਰਨ ਅਤੇ ਸੱਚ ਜਾਣਨ ਤੋਂ ਰੋਕਦਾ ਹੈ।

ਅੱਲ੍ਹਾ ਤਾਅਲਾ ਨੇ ਫ਼ਰਮਾਇਆ
ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ (ਉਸਦੀ) ਇੱਤੀਬਾਅ (ਪਾਲਣਾ, ਪੈਰਵੀ) ਕਰੋ, ਜੋ ਅੱਲ੍ਹਾ ਤਾਅਲਾ ਨੇ ਨਾਜ਼ਿਲ ਕੀਤਾ ਹੈ (ਕਿਤਾਬ ਅਤੇ ਸੁੰਨਤ)
ਤਾਂ ਉਹ ਜਵਾਬ ਦਿੰਦੇ ਹਨ ਕਿ ਅਸੀਂ ਤਾਂ ਉਸੇ ਤਰੀਕੇ ਦੀ ਪੈਰਵੀ ਕਰਾਂਗੇ, ਜਿਸ ਉੱਪਰ ਅਸੀਂ ਆਪਣੇ ਪਿਉ-ਦਾਦਿਆਂ ਨੂੰ ਪਾਇਆ ਹੈ।
2:170

ਅੱਜ ਸੂਫ਼ੀਆਂ ਦੇ ਤਰੀਕੇ ਦੀ ਪੈਰਵੀ ਕਰਨ ਵਾਲੇ ਅਤੇ ਕਬਰਾਂ ਦੀ ਪੂਜਾ ਕਰਨ ਵਾਲੇ ਕੁਝ ਕੱਟੜਪੰਥੀਆਂ ਦੀ ਇਹੀ ਹਾਲਤ ਹੈ, ਕਿ ਜਦੋਂ ਇਹਨਾਂ ਨੂੰ ਕਿਤਾਬ ਅਤੇ ਸੁੰਨਤ ਦੀ ਪਾਲਣਾ ਕਰਨ ਅਤੇ ਜੋ ਕਿਤਾਬ ਅਤੇ ਸੁੰਨਤ ਦੇ ਉਲਟ ਹੈ, ਉਸ ਨੂੰ ਛੱਡਣ ਲਈ ਕਿਹਾ ਜਾਂਦਾ ਹੈ, ਤਾਂ ਉਹ ਆਪਣੇ ਮਜ਼ਹਬ, ਬਜ਼ੁਰਗਾਂ, ਅਤੇ ਪਿਉ-ਦਾਦਿਆਂ ਦਾ

ਹਵਾਲਾ ਦਿੰਦੇ ਹਨ। ਅਤੇ ਉਨ੍ਹਾਂ ਨੂੰ ਦਲੀਲ (ਸਬੂਤ) ਅਤੇ ਹੁੱਜਤ ਵਜੋਂ ਪੇਸ਼ ਕਰਦੇ ਹਨ।

## (4) ਗੈਰ ਮੁਸਲਿਮ ਲੋਕਾਂ ਦੀ ਨਕਲ ਕਰਨਾ

ਕਾਫਰਾਂ ਦੀ ਨਕਲ ਕਰਨਾ ਸਭ ਤੋਂ ਵੱਧ ਬਿਦਾਅਤਾਂ ਵਿੱਚ ਪਾਉਣ ਵਾਲੀਆਂ ਚੀਜ਼ਾਂ ਵਿੱਚੋਂ ਇੱਕ ਹੈ।
ਜਿਵੇਂ ਕਿ ਅਬੂ ਵਾਕਿਦ (ਰਜ਼ੀ) ਦੀ ਹਦੀਸ ਵਿੱਚ ਹੈ, ਉਹ ਬਿਆਨ ਕਰਦੇ ਹਨ, ਕਿ ਅਸੀਂ ਰਸੂਲ (ﷺ) ਦੇ ਨਾਲ ਗ਼ਜ਼ਵਾ ਹੁਨੈਨ ਦੀ ਤਰਫ ਨਿਕਲੇ, ਹਾਲੇ ਸਾਡੇ ਕੁਫ਼ਰ ਦਾ ਜ਼ਮਾਨਾ ਬਿਲਕੁਲ ਕਰੀਬ ਹੀ ਸੀ, ਉਸ ਸਮੇਂ ਮੁਸ਼ਰਿਕਾਂ ਕੋਲ ਇੱਕ ਬੇਰੀ ਦਾ ਦਰੱਖਤ ਸੀ, ਜਿਸ ਦੇ ਨਜ਼ਦੀਕ ਉਹ ਰੁਕਦੇ ਸਨ, ਅਤੇ ਆਪਣੇ ਹਥਿਆਰ (ਤਕੱਰੁਬ) ਹਾਸਿਲ ਕਰਨ ਲਈ ਉਸ ਉੱਪਰ ਟੰਗਦੇ ਸਨ।
ਜਿਸਨੂੰ ਜ਼ਾਤ ਅਨਵਾਤ ਕਿਹਾ ਜਾਂਦਾ ਸੀ।
ਇਸ ਲਈ ਜਦੋਂ ਅਸੀਂ ਵੀ ਇੱਕ ਬੇਰੀ ਦੇ ਦਰੱਖਤ ਕੋਲ ਦੀ ਲੰਘੇ, ਤਾਂ ਅਸੀਂ ਕਿਹਾ ਹੇ ਅੱਲ੍ਹਾ ਦੇ ਰਸੂਲ (ﷺ) ਸਾਡੇ ਲਈ ਵੀ ਮੁਸ਼ਰਿਕਾਂ ਦੀ ਤਰ੍ਹਾਂ ਇੱਕ ਜ਼ਾਤ ਅਨਵਾਤ ਤੈਅ ਕਰ ਦੇਵੋ, ਇਹ ਸਨ ਕਿ ਨਬੀ (ﷺ) ਨੇ ਹੈਰਾਨੀ ਦਰਸਾਉਂਦੇ ਹੋਏ ਕਿਹਾ 'ਅੱਲ੍ਹਾ ਹੂ ਅਕਬਰ' ਇਹੀ (ਗੁੰਮਰਾਹੀ ਦੇ) ਰਾਸਤੇ ਹਨ, ਉਸ ਜਾਤ ਦੀ ਕਸਮ ਜਿਸ ਦੇ ਹੱਥ ਵਿੱਚ ਮੇਰੀ ਜਾਨ ਹੈ, ਤੁਸੀਂ ਲੋਕਾਂ ਨੇ ਬਿਲਕੁਲ ਉਹੋ ਜਿਹੀ ਹੀ ਗੱਲ ਆਖੀ ਹੈ ਜੋ ਬਨੀ ਇਸਰਾਇਲ ਨੇ ਮੂਸਾ (ਅਲੈਈ-ਹਿਸ-ਸਲਾਮ) ਨੂੰ ਕਹੀ ਸੀ
'ਕਿ ਸਾਡੇ ਲਈ ਵੀ ਇੱਕ ਇਲਾਹ ਅਜਿਹਾ ਤੈਅ ਕਰ ਦੇਵੋ, ਜਿਵੇਂ ਇਹਨਾਂ ਦੇ ਇਹ ਇਲਾਹ ਹਨ। (7:138)' ਅਤੇ ਆਪ (ﷺ) ਨੇ ਫ਼ਰਮਾਇਆ ਕਿ ਸੱਚਮੁੱਚ ਹੀ ਤੁਹਾਡੇ ਵਿੱਚ ਬੜੀ ਜਹਾਲਤ ਹੈ। ਅਤੇ ਤੁਸੀਂ ਆਪਣੇ ਤੋਂ ਪਹਿਲਾਂ ਲੋਕਾਂ ਦੀਆਂ ਰਾਹਾਂ ਤੇ ਜਰੂਰ ਚਲੋਂਗੇ।
(ਇਸ ਨੂੰ ਤਿਰਮਿਜ਼ੀ ਨੇ ਬਿਆਨ ਕੀਤਾ ਹੈ ਅਤੇ ਸਹੀ ਕਰਾਰ ਦਿੱਤਾ ਹੈ)

ਇਹ ਹਦੀਸ ਸਪਸ਼ਟ ਤੌਰ ਤੇ ਦਰਸਾਉਂਦੀ ਹੈ ਕਿ ਕਾਫ਼ਰਾਂ ਦੀ ਸਮਾਨਤਾ ਹੀ ਉਹ ਚੀਜ਼ ਸੀ, ਜਿਸ ਨੇ ਬਨੀ ਇਸਰਾਈਲ ਨੂੰ ਇਸ ਗੱਲ ਲਈ ਉਭਰਿਆ ਕਿ ਉਹ ਮੂਸਾ

(ਅਲੈਈ-ਹਿਸ-ਸਲਾਮ)  ਦੇ ਅੱਗੇ ਇਹ ਬੇਨਤੀ ਕਰਨ ਲੱਗੇ ਕਿ ਉਹਨਾਂ ਲਈ ਅੱਲ੍ਹਾ ਤੋਂ ਇਲਾਵਾ ਇੱਕ ਇਲਾਹ ਨਿਯੁਕਤ ਕਰ ਦੇਣ, ਜਿਸ ਦੀ ਉਹ ਇਬਾਦਤ ਕਰਨ ਅਤੇ ਇਸੇ ਤਰ੍ਹਾਂ ਕਾਫ਼ਰਾਂ ਦੀ ਸਮਾਨਤਾ ਹੀ ਉਹ ਚੀਜ਼ ਸੀ, ਜਿਸ ਨੇ ਕੁਝ ਸਾਥੀਆਂ ਨੂੰ ਆਪ (ﷺ) ਤੋਂ ਇਹ ਸਵਾਲ ਕਰਨ ਲਈ ਪ੍ਰੇਰਿਆ ਕਿ ਤੁਸੀਂ ਉਨ੍ਹਾਂ ਲਈ ਇੱਕ ਰੁੱਖ ਤੈਅ ਕਰ ਦੇਵੋਂ, ਜਿਸ ਤੋਂ ਉਹ ਅੱਲ੍ਹਾ ਨੂੰ ਛੱਡ ਕੇ ਬਰਕਤਾਂ ਹਾਸਿਲ ਕਰ ਸਕਣ।

ਹਕੀਕਤ ਅੱਜ ਵੀ ਬਿਲਕੁਲ ਇਹੀ ਹੈ, ਕਿਉਂਕਿ ਮੁਸਲਮਾਨਾਂ ਦੀ ਬਹੁਗਿਣਤੀ ਬਿਦਾਅਤਾਂ ਅਤੇ ਸ਼ਿਰਕੀਆ ਕੰਮ ਕਰਨ ਵਿੱਚ ਕਾਫ਼ਰਾਂ ਦੀ ਤਕਲੀਦ ਅਤੇ ਨਕਲ ਕਰ ਰਹੀ ਹੈ,
ਜਿਵੇਂ ਕਿ, ਜਨਮਦਿਨ ਅਤੇ ਮਿਲਾਦ ਦੀਆਂ ਖੁਸ਼ੀਆਂ ਮਨਾਉਣਾ, ਕੁੱਝ ਖਾਸ ਕੰਮਾਂ ਲਈ ਦਿਨ ਅਤੇ ਹਫ਼ਤੇ ਮਨਾਉਣਾ, ਦੀਨੀ ਮੌਕਿਆਂ ਅਤੇ ਯਾਦਗਾਰਾਂ ਦਾ ਜਸ਼ਨ ਮਨਾਉਣਾ, ਅਤੇ ਯਾਦਗਾਰੀ ਮੂਰਤੀਆਂ, ਸੋਗ ਇਕੱਠਾਂ ਦਾ ਆਯੋਜਨ, ਜਨਾਜ਼ੇ ਦੀਆਂ ਬਿਦਾਅਤਾਂ ਅਤੇ ਕਬਰਾਂ 'ਤੇ ਉਸਾਰੀ ਆਦਿ।

## ਬਿਦਾਅਤੀ ਦੇ ਸਬੰਧ ਵਿੱਚ ਉੱਮਤ ਏ ਇਸਲਾਮੀਆ ਦੀ ਸਥਿਤੀ ਅਤੇ ਉਨ੍ਹਾਂ ਦਾ ਰੱਦ (ਖੰਡਨ) ਕਰਨ ਵਿੱਚ ਅਹਿਲੇ ਸੁੰਨਤ ਵਲ ਜਮਾਤ ਦਾ ਮਨਹਜ

### 1. ਬਿਦਾਅਤੀਆਂ ਦੇ ਬਾਰੇ ਅਹਿਲੇ ਸੁੰਨਤ ਵਲ ਜਮਾਤ ਦਾ ਰੁਖ

ਅਹਿਲੇ ਸੁੰਨਤ ਵਲ ਜਮਾਤ ਨੇ ਹਮੇਸ਼ਾ ਤੋਂ ਹੀ ਬਿਦਾਅਤੀਆਂ ਦਾ ਰੱਦ ਅਤੇ ਉਨ੍ਹਾਂ ਦੀਆਂ ਬਿਦਾਅਤਾਂ ਦੀ ਨਕੀਰ (ਇਨਕਾਰ, ਖੰਡਨ, ਆਲੋਚਨਾ) ਕਰਦੇ ਆਏ ਹਨ ਅਤੇ ਉਨ੍ਹਾਂ ਨੂੰ ਇਨ੍ਹਾਂ ਬਿਦਾਅਤਾਂ ਨੂੰ ਅੰਜਾਮ ਦੇਣ ਤੋਂ ਰੋਕਦੇ ਰਹੇ ਹਨ

ਜਿਸ ਦੀਆਂ ਕੁਝ ਉਦਾਹਰਣਾਂ ਤੁਹਾਡੇ ਸਾਹਮਣੇ ਪੇਸ਼ ਕੀਤੀਆਂ ਜਾ ਰਹੀਆਂ ਹਨ
(1) ਉਮ ਏ ਦਰਦਾ (ਰਜ਼ੀ) ਤੋਂ ਰਵਾਇਤ ਹੈ, ਕਿ ਇਕ ਵਾਰ ਅਬੂ ਦਰਦਾ (ਰਜ਼ੀ) ਮੇਰੇ ਕੋਲ ਗੁੱਸੇ ਦੀ ਹਾਲਤ ਵਿੱਚ ਆਏ। ਮੈਂ ਪੁੱਛਿਆ, ਕੀ ਗੱਲ ਹੈ? ਉਹਨਾਂ ਨੇ ਕਿਹਾ, ਅੱਲ੍ਹਾ ਦੀ ਕਸਮ ਮੈਂ ਇਹਨਾਂ ਲੋਕਾਂ ਅੰਦਰ ਅੱਲ੍ਹਾ ਦੇ ਰਸੂਲ ਦੇ ਦੀਨ ਦੀ ਕੋਈ ਚੀਜ਼ ਨਹੀਂ ਵੇਖਦਾ, ਸਿਵਾਏ ਇਸ ਦੇ ਕਿ ਉਹ ਸਾਰੇ ਦੇ ਸਾਰੇ ਨਮਾਜ਼ ਪੜ੍ਹਦੇ ਹਨ
(ਬੁਖਾਰੀ)

ਉਮਰ ਬਿਨ ਯਹਯਾ ਤੋਂ ਰਵਾਇਤ ਹੈ, ਉਹ ਕਹਿੰਦੇ ਹਨ ਕਿ ਮੈਂ ਆਪਣੇ ਪਿਤਾ ਤੋਂ ਉਹਨਾਂ ਦੇ ਪਿਤਾ ਦੇ ਅਧਿਕਾਰ 'ਤੇ ਇਹ ਕਹਿੰਦੇ ਹੋਏ ਸੁਣਿਆ ਕਿ
ਅਸੀਂ ਫ਼ਜ਼ਰ ਦੀ ਨਮਾਜ਼ ਤੋਂ ਪਹਿਲਾਂ ਅਬਦੁੱਲਾ ਬਿਨ ਮਸਊਦ (ਰਜ਼ੀ) ਦੇ ਦਰਵਾਜ਼ੇ 'ਤੇ ਬੈਠਦੇ ਸੀ।
ਜਦੋਂ ਉਹ ਬਾਹਰ ਨਿਕਲਦੇ ਤਾਂ ਅਸੀਂ ਉਹਨਾਂ ਦੇ ਨਾਲ ਮਸਜਿਦ ਵਿਚ ਜਾਂਦੇ। ਇਕ ਦਿਨ ਅਬੂ ਮੂਸਾ ਅਸ਼ਅਰੀ (ਰਜ਼ੀ) ਸਾਡੇ ਕੋਲ ਆਏ, ਅਤੇ ਪੁੱਛਿਆ: ਕੀ ਅਬੂ ਅਬਦੁਰ-ਰਹਿਮਾਨ ਹਾਲੇ ਤੱਕ ਨਹੀਂ ਨਿਕਲੇ? ਅਸੀਂ ਕਿਹਾ: ਨਹੀਂ। ਤਾਂ ਉਹ ਵੀ ਉਨ੍ਹਾਂ ਦੇ ਆਉਣ ਤੱਕ ਸਾਡੇ ਨਾਲ ਹੀ ਬੈਠੇ ਰਹੇ।
ਜਦੋਂ ਉਹ ਬਾਹਰ ਆਏ, ਤਾਂ ਅਸੀਂ ਸਾਰੇ ਖੜ੍ਹੇ ਹੋ ਗਏ, ਅਤੇ ਅਬੂ ਮੂਸਾ ਨੇ ਕਿਹਾ: ਹੇ ਅਬੂ ਅਬਦੁਰ-ਰਹਿਮਾਨ ! ਮੈਂ ਹੁਣੇ-ਹੁਣੇ ਹੀ ਮਸਜਿਦ ਵਿੱਚ ਕੁਝ ਅਜਿਹਾ ਦੇਖਿਆ ਹੈ,

ਜਿਸਨੂੰ ਮੈਂ ਨਾਪਸੰਦ ਕੀਤਾ (ਤੁੱਛ ਸਮਝਿਆ), ਅਤੇ ਅਲਹਮਦੁ-ਲਿੱਲ-ਲਾਹ (ਅੱਲ੍ਹਾ ਦੀ ਹੀ ਹਮਦ ਅਤੇ ਸ਼ੁਕਰ ਹੈ) ਕਿ ਮੈਂ ਚੰਗੇ ਤੋਂ ਇਲਾਵਾ ਕੁਝ ਨਹੀਂ ਦੇਖਿਆ। (ਯਾਨੀ ਸਹਾਬੀ ਨੇ ਉਸਨੂੰ ਨਾਪਸੰਦ ਕੀਤਾ, ਭਾਂਵੇ ਕਿ ਉਹ ਦੇਖਣ ਨੂੰ ਇੱਕ ਚੰਗੀ ਗੱਲ ਲੱਗ ਰਹੀ ਸੀ)
(ਅਬੂ ਅਬਦੁਰ-ਰਹਿਮਾਨ) ਨੇ ਪੁੱਛਿਆ: ਉਹ ਕੀ ਹੈ? ਅਬੂ ਮੂਸਾ ਨੇ ਜਵਾਬ ਦਿੱਤਾ, ਕਿ ਜੇ ਤੁਸੀਂ ਜਿਉਂਦੇ ਰਹੇ, ਤਾਂ ਜਲਦੀ ਹੀ ਆਪਣੀਆਂ ਅੱਖਾਂ ਨਾਲ ਦੇਖ ਲਵੋਂਗੇ।

ਫਿਰ ਕਹਿਣ ਲੱਗੇ ਕਿ ਮੈਂ ਮਸਜਿਦ ਵਿੱਚ ਕੁਝ ਲੋਕਾਂ ਨੂੰ ਨਮਾਜ਼ ਦੀ ਉਡੀਕ ਵਿੱਚ ਹਲਕੇ (ਚੱਕਰ) ਬਣਾ ਕੇ ਬੈਠੇ ਹੋਏ ਵੇਖਿਆ

ਹਰ ਹਲਕੇ ਵਿੱਚ ਇੱਕ ਆਦੀ ਹੈ ਅਤੇ ਉਹਨਾਂ ਦੇ ਹੱਥਾਂ ਵਿੱਚ ਕੰਕਰੀਆਂ ਹਨ।
ਅਤੇ ਉਹ ਆਦਮੀ ਕਹਿੰਦਾ ਹੈ: ਸੌ ਵਾਰ ਅੱਲ੍ਹਾ-ਹੂ-ਅਕਬਰ ਕਹੋ।
ਤਾਂ ਉਹ ਲੋਕ ਸੌ ਵਾਰ ਅੱਲ੍ਹਾ-ਹੂ-ਅਕਬਰ ਕਹਿੰਦੇ ਹਨ
ਫਿਰ ਉਹ ਕਹਿੰਦਾ ਹੈ: ਸੌ ਵਾਰ ਲਾ-ਇਲਾਹਾ-ਇੱਲ-ਲੱਲਾਹ ਕਹੋ।
ਤਾਂ ਉਹ ਲੋਕ ਸੌ ਵਾਰ ਲਾ-ਇਲਾਹਾ-ਇੱਲ-ਲੱਲਾਹ ਕਹਿੰਦੇ ਹਨ।
ਫਿਰ ਉਹ ਕਹਿੰਦਾ ਹੈ: ਸੌ ਵਾਰ ਸੁਬਹਾਨ ਅੱਲ੍ਹਾ ਕਹੋ।
ਤਾਂ ਉਹ ਲੋਕ ਸੌ ਵਾਰ ਸੁਬਹਾਨ ਅੱਲ੍ਹਾ ਕਹਿੰਦੇ ਹਨ।
ਅਬੂ ਅਬਦੁਰ-ਰਹਿਮਾਨ ਨੇ ਪੁੱਛਿਆ: ਤਾਂ ਤੁਸੀਂ ਉਨ੍ਹਾਂ ਨੂੰ ਕੀ ਕਿਹਾ?
(ਅਬੂ ਮੂਸਾ ਨੇ) ਜਵਾਬ ਦਿੱਤਾ: ਮੈਂ ਤੁਹਾਡੀ ਰਾਏ ਜਾਂ ਹੁਕਮ ਦੀ ਉਡੀਕ ਵਿੱਚ ਉਹਨਾਂ ਨੂੰ ਕੁਝ ਨਹੀਂ ਕਿਹਾ।
ਤਾਂ ਅਬੂ ਅਬਦੁਰ-ਰਹਿਮਾਨ ਨੇ ਕਿਹਾ, ਤੁਸੀਂ ਉਨ੍ਹਾਂ ਨੂੰ ਇਸ ਗੱਲ ਦਾ ਹੁਕਮ ਕਿਉਂ ਨਹੀਂ ਦਿੱਤਾ ਕਿ ਉਹ ਆਪਣੇ ਗੁਨਾਹਾਂ ਦੀ ਗਿਣਤੀ ਕਰਨ ਅਤੇ ਉਨ੍ਹਾਂ ਨੂੰ ਇਹ ਗਾਰੰਟੀ ਦੇ ਦਿੰਦੇ ਕਿ ਉਨ੍ਹਾਂ ਦਾ ਕੋਈ ਵੀ ਨੇਕ ਅਮਲ ਬਰਬਾਦ ਨਹੀਂ ਹੋਵੇਗਾ?

ਫਿਰ ਉਹ ਤੁਰ ਪਏ ਅਤੇ ਅਸੀਂ ਉਨ੍ਹਾਂ ਦੇ ਨਾਲ-ਨਾਲ ਤੁਰਨ ਲੱਗੇ , ਇੱਥੋਂ ਤੱਕ ਕਿ ਉਹ ਉਹਨਾਂ ਹਲਕਿਆਂ ਵਿੱਚੋਂ ਇੱਕ ਹਲਕੇ (ਚੱਕਰ) ਦੇ ਕੋਲ ਆਏ ਅਤੇ ਉੱਥੇ ਖੜ੍ਹ ਗਏ ਅਤੇ ਕਿਹਾ: ਇਹ ਕੀ ਕੰਮ ਹੈ ਜੋ ਮੈਂ ਤੁਹਾਨੂੰ ਕਰਦੇ ਹੋਏ ਦੇਖ ਰਿਹਾ ਹਾਂ?

(ਹਲਕੇ ਵਿੱਚ ਬੈਠੇ ਲੋਕਾਂ) ਨੇ ਕਿਹਾ: ਹੇ ਅਬੂ ਅਬਦੁਰ ਰਹਿਮਾਨ! ਇਹ ਕੰਕਰੀਆਂ ਹਨ ਜਿਨ੍ਹਾਂ ਰਾਹੀਂ ਅਸੀਂ ਤਕਬੀਰ, ਤਹਿਲੀਲ, ਤਸ਼ਬੀਹ, ਅਤੇ ਤਹਮੀਦ ਦੀ ਗਿਣਤੀ ਕਰ ਰਹੇ ਹਾਂ।
ਅਬਦੁੱਲਾ ਬਿਨ ਮਸਊਦ (ਰਜ਼ੀ) ਨੇ ਕਿਹਾ: ਤੁਸੀਂ ਆਪਣੇ ਗੁਨਾਹਾਂ ਨੂੰ ਗਿਣੋ, ਅਤੇ ਮੈਂ ਗਾਰੰਟੀ ਦਿੰਦਾ ਹਾਂ ਕਿ ਤੁਹਾਡੀ ਕੋਈ ਵੀ ਨੇਕੀ ਬਰਬਾਦ ਨਹੀਂ ਹੋਵੇਗੀ।

ਹੇ ਉੱਮਤ ਏ ਮੁਹੰਮਦ ਦੇ ਲੋਕੋ! ਤੁਹਾਡਾ ਬੁਰਾ ਹੋਵੇ, ਤੁਸੀਂ ਕਿੰਨੀ ਜਲਦੀ ਹਲਾਕਤ ਅਤੇ ਬਰਬਾਦੀ (ਤਬਾਹੀ) ਦੇ ਰਾਹ 'ਤੇ ਸ਼ੁਰੂ ਹੋ ਗਏ।

ਹਾਲੇ ਇਹ ਨਬੀ (ﷺ) ਦੇ ਸਹਾਬਾ ਵੀ ਮੌਜੂਦ ਹਨ, ਅਤੇ ਇਹ ਨਬੀ (ﷺ) ਦੇ ਕੱਪੜੇ ਵੀ ਨਹੀਂ ਫਟੇ, ਅਤੇ ਇਹ ਨਬੀ (ﷺ) ਦੇ ਭਾਂਡੇ ਵੀ ਹਾਲੇ ਨਹੀਂ ਟੁੱਟੇ, ਉਸ ਜਾਤ ਦੀ ਕਸਮ ਜਿਸ ਦੇ ਹੱਥ ਵਿੱਚ ਮੇਰੀ ਜਾਨ ਹੈ, ਤੁਸੀਂ ਲੋਕ ਜਾਂ ਤਾਂ ਇੱਕ ਅਜਿਹੇ ਤਰੀਕੇ ਉੱਪਰ ਹੋ, ਜੋ ਨਬੀ (ﷺ) ਦੇ ਤਰੀਕੇ ਨਾਲੋਂ ਜਿਆਦਾ ਵਧੀਆ ਹੈ, ਜਾਂ ਫਿਰ ਤੁਸੀਂ ਗੁੰਮਰਾਹੀ ਦੇ ਦਰਵਾਜ਼ੇ ਖੋਲ੍ਹਣ ਵਾਲੇ ਹੋ।
ਤਾਂ ਇਨ੍ਹਾਂ ਲੋਕਾਂ ਨੇ ਕਿਹਾ: ਅੱਲ੍ਹਾ ਦੀ ਕਸਮ, ਹੇ ਅਬੂ ਅਬਦੁਲ ਰਹਿਮਾਨ! ਸਾਡਾ ਮਕਸਦ (ਨੀਯਤ, ਟੀਚਾ)  ਖੈਰ ਅਤੇ ਭਲਾਈ (ਚੰਗਿਆਈ) ਤੋਂ ਇਲਾਵਾ ਹੋਰ ਕੁਝ ਵੀ ਨਹੀਂ।

ਤਾਂ ਅਬਦੁੱਲਾ ਬਿਨ ਮਸਊਦ (ਰਜ਼ੀ) ਨੇ ਕਿਹਾ, ਕਿੰਨੇ ਹੀ ਭਲਾਈ ਦੇ ਚਾਹੁਣ ਵਾਲੇ ਅਜਿਹੇ ਹਨ ਜੋ ਇਸਨੂੰ ਹਰਗਿਜ਼ ਹਾਸਿਲ ਨਹੀਂ ਕਰ ਸਕਦੇ
(ਕਦੇ ਨਹੀਂ ਲੱਭ ਸਕਦੇ) !

ਅਤੇ ਫ਼ਰਮਾਇਆ ਕਿ ਅੱਲ੍ਹਾ ਦੇ ਰਸੂਲ (ﷺ) ਨੇ ਸਾਨੂੰ ਇਹ ਹਦੀਸ ਸੁਣਾਈ ਸੀ ਕਿ, ਕੁਝ ਲੋਕ ਅਜਿਹੇ ਹੋਣਗੇ ਜੋ ਕੁਰਆਨ ਪੜ੍ਹਣਗੇ ਪਰ ਇਹ ਉਨ੍ਹਾਂ ਦੇ ਗਲੇ ਤੋਂ ਹੇਠਾਂ ਨਹੀਂ ਜਾਵੇਗਾ, ਅੱਲ੍ਹਾ ਦੀ ਕਸਮ! ਮੈਨੂੰ ਨਹੀਂ ਪਤਾ, ਪਰ ਸ਼ਾਇਦ ਕਿ ਉਹਨਾਂ ਦੀ ਬਹੁ ਗਿਣਤੀ ਤੁਹਾਡੇ ਵਿੱਚੋਂ ਹੀ ਹੋਵੇ।
ਫਿਰ ਉਹ ਉਨ੍ਹਾਂ ਕੋਲੋਂ ਵਾਪਸ ਚਲੇ ਗਏ।

ਉਮਰ ਅਤੇ ਇਬਨ ਸਲਮਾ ਕਹਿੰਦੇ ਹਨ: ਅਸੀਂ ਉਨ੍ਹਾਂ ਵਿਚੋਂ ਬਹੁਤਿਆਂ ਨੂੰ ਦੇਖਿਆ ਕਿ ਉਹ ਜੰਗੇ ਨਹਰਵਾਨ ਦੇ ਦਿਨ ਖਵਾਰਿਜਾਂ ਨਾਲ (ਮਿਲਕੇ) ਸਾਡੇ ਵਿਰੁੱਧ ਲੜ ਰਹੇ ਸਨ।
(ਸੁਨਨ ਦਾਰਮੀ 210)

2. ਇੱਕ ਆਦਮੀ ਇਮਾਮ ਮਾਲਿਕ ਬਿਨ ਅਨਸ (ਰਹਿ) ਕੋਲ ਆਇਆ ਅਤੇ ਕਿਹਾ: ਮੈਂ ਇਹਰਾਮ ਕਿਥੋਂ ਪਹਿਨਾਂ?
ਇਮਾਮ ਮਾਲਿਕ ਨੇ ਜਵਾਬ ਦਿੱਤਾ: ਉਸ ਮਿਕਾਤ ਤੋਂ ਜੋ ਅੱਲ੍ਹਾ ਦੇ ਰਸੂਲ (ﷺ) ਨੇ ਨਿਯੁਕਤ ਕੀਤਾ ਹੈ ਅਤੇ ਜਿੱਥੋਂ ਉਹਨਾਂ ਨੇ ਖੁਦ ਇਹਰਾਮ ਬੰਨਿਆ ਹੈ। ਉਸ ਆਦਮੀ ਨੇ ਕਿਹਾ: ਅਗਰ ਮੈਂ ਇਸ ਤੋਂ ਦੂਰ ਤੋਂ ਹੀ ਇਹਰਾਮ ਬੰਨ ਲਵਾਂ?
ਇਮਾਮ ਮਲਿਕ ਨੇ ਕਿਹਾ: ਮੈਂ ਇਸਨੂੰ ਸਹੀ ਨਹੀਂ ਸਮਝਦਾ
ਉਸ ਨੇ ਕਿਹਾ: ਇਸ ਵਿੱਚ ਤੁਸੀਂ ਕਿਹੜੀ ਚੀਜ਼ ਨਾਪਸੰਦ ਸਮਝਦੇ ਹੋ?
ਇਮਾਮ ਮਲਿਕ ਨੇ ਕਿਹਾ: ਮੈਂਨੂੰ ਤੇਰੇ ਉੱਪਰ ਕਿਸੇ ਫ਼ਿਤਨੇ ਦਾ ਖੌਫ਼ ਹੈ।
ਉਸ ਨੇ ਕਿਹਾ: ਖੈਰ (ਭਲੇ) ਦੀ ਹੋਰ ਚਾਹਤ ਵਿੱਚ ਕੀ ਫ਼ਿਤਨਾ ਹੈ?

ਇਮਾਮ ਮਲਿਕ ਨੇ ਕਿਹਾ: ਕਿਉਂਕਿ ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਸੁਣੋ! ਜਿਹੜੇ ਲੋਕ ਰਸੂਲ ਦੇ ਹੁਕਮ ਦੀ ਮੁਖਾਲਫ਼ਤ ਕਰਦੇ ਹਨ (ਰਸੂਲ ਦੇ ਹੁਕਮ ਦੇ ਉਲਟ ਚੱਲਦੇ ਹਨ), ਉਨ੍ਹਾਂ ਨੂੰ ਡਰਦੇ ਰਹਿਣਾ ਚਾਹੀਦਾ ਹੈ ਕਿ ਕਿਤੇ ਉਨ੍ਹਾਂ 'ਤੇ ਕੋਈ ਫ਼ਿਤਨਾ (ਵੱਡੀ ਬਿਪਤਾ) ਨਾ ਆ ਜਾਵੇ ਜਾਂ ਉਨ੍ਹਾਂ 'ਤੇ ਕੋਈ ਦਰਦਨਾਕ ਅਜ਼ਾਬ ਨਾ ਆ ਜਾਵੇ।
24:23
ਇਮਾਮ ਮਲਿਕ ਨੇ ਕਿਹਾ, ਅਤੇ ਇਸ ਤੋਂ ਵੱਡਾ ਫ਼ਿਤਨਾ ਕੀ ਹੋ ਸਕਦਾ ਹੈ?
ਕਿ ਤੁਹਾਨੂੰ ਇੱਕ ਅਜਿਹੀ ਵਿਸ਼ੇਸ਼ ਫ਼ਜ਼ੀਲਤ ਹਾਸਿਲ ਹੋ ਗਈ ਜੋ ਅੱਲ੍ਹਾ ਦੇ ਰਸੂਲ (ﷺ) ਨੂੰ ਨਹੀਂ ਮਿਲੀ।
(ਇਸ ਘਟਨਾ ਨੂੰ ਅਬੂ ਸ਼ਾਮਾ ਨੇ ਆਪਣੀ ਕਿਤਾਬ ਵਿੱਚ ਬਿਆਨ ਕੀਤਾ ਹੈ)
ਇਹ ਤਾਂ ਕੁਝ ਕ ਉਦਾਹਰਣਾਂ ਹਨ, ਜਦੋਂ ਕਿ ਹਰ ਯੁੱਗ ਵਿੱਚ ਉਲਮਾ ਬਿਦਾਅਤਾਂ ਉੱਪਰ ਇਨਕਾਰ ਕਰਦੇ ਰਹੇ ਹਨ, ਅਲਹਮਦੁਲਿੱਲਾਹ।

## 2. ਬਿਦਾਅਤੀ ਲੋਕਾਂ ਦੇ ਰੱਦ ਵਿੱਚ ਅਹਿਲੇ ਸੁੰਨਤ ਵਲ ਜਮਾਤ ਦਾ ਤਰੀਕਾ

ਇਸ ਸਬੰਧ ਵਿਚ ਉਨ੍ਹਾਂ ਦਾ ਤਰੀਕਾ ਕਿਤਾਬ ਅਤੇ ਸੁੰਨਤ 'ਤੇ ਆਧਾਰਿਤ ਹੈ ਅਤੇ ਇਹ ਵਿਰੋਧੀ ਧਿਰ ਨੂੰ ਸੰਤੁਸ਼ਟ ਅਤੇ ਚੁੱਪ ਕਰਵਾ ਦੇਣ ਵਾਲਾ ਤਰੀਕਾ ਹੈ, ਇਹ ਇਸ ਤਰ੍ਹਾਂ ਕਿ ਉਹ ਵਿਰੋਧੀਆਂ ਦੇ ਸ਼ੰਕਿਆਂ ਨੂੰ ਪੇਸ਼ ਕਰਕੇ ਉਨਾਂ ਦਾ ਖੰਡਨ ਕਰਦੇ ਹਨ, ਸੁੰਨਤਾਂ ਨੂੰ ਮਜ਼ਬੂਤੀ ਨਾਲ ਫੜੀ ਰੱਖਣ ਅਤੇ ਦੀਨ ਵਿੱਚ ਬਿਦਾਅਤ ਅਤੇ ਨਵੀਆਂ ਈਜਾਦ ਕਰ ਲਈਆਂ ਗਈਆਂ ਚੀਜ਼ਾਂ ਤੋਂ ਜਰੂਰੀ ਤੌਰ ਤੇ ਬਚਣ ਬਾਰੇ ਕੁਰਆਨ ਅਤੇ ਸੁੰਨਤ ਦੀਆਂ ਦਲੀਲਾਂ ਪੇਸ਼ ਕਰਦੇ ਹਨ।
ਇਸ ਸਿਲਸਿਲੇ ਵਿੱਚ ਉਹਨਾਂ ਨੇ ਬਹੁਤ ਸਾਰੀਆਂ ਕਿਤਾਬਾਂ ਲਿਖੀਆਂ ਹਨ
ਉਸੂਲ ਏ ਇਮਾਨ ਅਤੇ ਅਕੀਦੇ ਦੇ ਬਾਰੇ ਵਿੱਚ ਸ਼ੀਆ, ਖਵਾਰਿਜ਼, ਜਹਮੀਆ, ਮੁਅਤਾਜ਼ੀਲਾ ਅਤੇ ਅਸ਼ਾਇਰਾ ਦੇ ਬਿਦਾਅਤੀ ਕਥਨਾਂ ਦਾ ਅਕੀਦੇ ਦੀਆਂ ਕਿਤਾਬਾਂ ਵਿੱਚ ਰੱਦ ਕੀਤਾ ਹੈ।

ਅਤੇ ਇਸ ਸਿਲਸਿਲੇ ਵਿੱਚ ਲਗਾਤਾਰ ਕਿਤਾਬਾਂ ਲਿਖੀਆਂ ਹਨ
ਜਿਵੇਂ ਕਿ ਇਮਾਮ ਅਹਿਮਦ ਨੇ ਜਹਮੀਆ ਦੇ ਰੱਦ ਵਿੱਚ 'ਰੱਦ ਅਲਾ ਜਹਮੀਆ' ਕਿਤਾਬ ਲਿਖੀ ਹੈ।
ਉਨ੍ਹਾਂ ਤੋਂ ਇਲਾਵਾ ਹੋਰ ਇਮਾਮਾਂ ਨੇ ਵੀ ਇਸ ਬਾਰੇ ਕਿਤਾਬਾਂ ਲਿਖੀਆਂ ਹਨ,
ਜਿਵੇਂ ਕਿ ਉਸਮਾਨ ਬਿਨ ਸਈਦ ਅਲ-ਦਾਰਮੀ ਨੇ
ਇਸੇ ਤਰ੍ਹਾਂ ਸ਼ੇਖ ਅਲ-ਇਸਲਾਮ ਇਬਨ ਤੈਮੀਆ,
ਅਤੇ ਉਹਨਾਂ ਦੇ ਵਿਦਿਆਰਥੀ ਅੱਲਾਮਾ ਇਬਨ ਅਲ-ਕੱਯਿਮ ਨੇ
ਸ਼ੇਖ ਮੁਹੰਮਦ ਬਿਨ ਅਬਦੁਲ-ਵੱਗਾਬ ਅਤੇ ਹੋਰ ਬਹੁਤ ਸਾਰੇ ਉੱਲਮਾ ਦੀਆਂ ਪੁਸਤਕਾਂ ਵਿਚ ਇਨ੍ਹਾਂ ਫ਼ਿਰਕਿਆਂ, ਸੂਫ਼ੀਆਂ ਅਤੇ ਕਬਰ ਪੂਜਕਾਂ ਦਾ ਰੱਦ ਮੌਜੂਦ ਹੈ।

ਉਂਜ, ਅਹਿਲੇ ਬਿਦਾਅਤ ਦੇ ਜਵਾਬ ਵਿੱਚ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ਗਈਆਂ ਹਨ, ਇਹਨਾਂ ਵਿੱਚੋਂ ਉਦਾਹਰਣ ਵਜੋਂ, ਕੁਝ ਪੁਰਾਣੀਆਂ ਪੁਸਤਕਾਂ ਇਹ ਹਨ।
1. ਇਮਾਮ ਸ਼ਤਾਬੀ ਦੀ ਕਿਤਾਬ ਅਲ-ਇਤਸਾਮ

2. ਸ਼ੇਖ ਅਲ-ਇਸਲਾਮ ਇਬਨ ਤੈਮੀਆ ਦੀ ਕਿਤਾਬ: ਇਕਤਜ਼ਾ ਅਲ-ਸਿਰਾਤ ਅਲ-ਮੁਸਤਕੀਮ, ਇਸ ਕਿਤਾਬ ਦਾ ਵੱਡਾ ਹਿੱਸਾ ਬਿਦਾਤੀਆਂ ਦੇ ਰੱਦ ਵਿਚ ਹੈ

3. ਇਬਨ ਵੱਦਾਹ ਦੀ ਕਿਤਾਬ: ਇਨਕਾਰ ਅਲ ਹਵਾਦਸ ਵਲ ਬਿਦਾਹ
4. ਤਰਤੁਸ਼ੀ ਦੀ ਕਿਤਾਬ: ਅਲ ਹਵਾਦਸ ਵਲ ਬਿਦਾਹ
5. ਅਬੂ ਸ਼ਾਮਾ ਦੀ ਕਿਤਾਬ: ਅਲ-ਬਾਇਥ ਅਲਾ ਇਨਕਾਰ ਅਲ ਹਵਾਦਸ ਵਲ ਬਿਦਾਹ

ਕੁਝ ਆਧੁਨਿਕ ਕਿਤਾਬਾਂ ਹਨ:
1. ਸ਼ੇਖ ਅਲੀ ਮਹਿਫ਼ੂਜ਼ ਦੀ ਕਿਤਾਬ: ਅਲ-ਇਬਦਾ ਫੀ ਮਜ਼ਾਰ-ਅਲ ਇਬਤਦਾ
2. ਸ਼ੇਖ ਮੁਹੰਮਦ ਬਿਨ ਅਹਿਮਦ ਅਲ-ਸ਼ਕੀਰੀ ਦੀ ਕਿਤਾਬ: ਸੁਨਨ ਵਲ ਮੁਬਤਆਦ
3. ਸ਼ੇਖ ਅਬਦੁਲ ਅਜ਼ੀਜ਼ ਬਿਨ ਬਾਜ਼ ਦਾ ਰਿਸਾਲਾ: ਅਤ ਤਹਜ਼ੀਰ ਮਿਨਲ ਬਿਦਾਅ

ਅਲਹਮਦੁਲਿਲਾਹ, ਇਸਲਾਮ ਦੇ ਉੱਲਮਾ ਰਸਾਲਿਆਂ, ਅਖਬਾਰਾਂ, ਮੈਗਜ਼ੀਨਾਂ, ਰੇਡੀਓ, ਟੈਲੀਵਿਜ਼ਨ, ਜੁਮਾ ਦੇ ਖੁਤਬੇ, ਸੈਮੀਨਾਰਾਂ ਅਤੇ ਤਕਰੀਰਾਂ ਰਾਹੀਂ ਬਿਦਾਅਤਾਂ ਦਾ ਰੱਦ ਅਤੇ ਇਨਕਾਰ ਕਰਦੇ ਆ ਰਹੇ ਹਨ। ਅਤੇ ਬਿਦਾਅਤੀ ਲੋਕਾਂ ਦਾ ਮੂੰਹ ਤੋੜ ਜਵਾਬ ਦਿੰਦੇ ਆ ਰਹੇ ਹਨ। ਇਸ ਕੰਮ ਦਾ ਮੁਸਲਮਾਨਾ ਦੇ ਅੰਦਰ ਦੀਨੀ ਅਗਾਹੀ ਪੈਦਾ ਕਰਨ, ਬਿਦਾਅਤਾਂ ਦਾ ਖਾਤਮਾ ਕਰਨ ਅਤੇ ਬਿਦਾਅਤੀ ਲੋਕਾਂ ਦਾ ਕਲਾ ਕਮਾਂ ਕਰਨ ਵਿੱਚ ਬਹੁਤ ਵੱਡਾ ਪ੍ਰਭਾਵ ਹੈ।

## ਮੌਜੂਦਾ ਦੌਰ ਵਿੱਚ ਪਾਈਆਂ ਜਾਣ ਵਾਲੀਆਂ ਬਿਦਾਅਤਾਂ ਦੇ ਕੁੱਝ ਨਮੂਨੇ

1. ਨਬੀ (ﷺ) ਦੇ ਜਨਮ ਦਾ ਜਸ਼ਨ ਮਨਾਉਣਾ (ਈਦ ਮਿਲਾਦ ਉਨ ਨਬੀ)
2. ਸਥਾਨਾਂ ਅਤੇ ਸਮਾਰਕਾਂ ਅਤੇ ਮਰੇ ਹੋਏ ਲੋਕਾਂ ਆਦਿ ਤੋਂ ਬਰਕਤ ਹਾਸਿਲ ਕਰਨਾ
3. ਇਬਾਦਤ ਅਤੇ ਅੱਲ੍ਹਾ ਤਾਅਲਾ ਦਾ ਤਕੱਰੁਬ (ਨੇੜਤਾ) ਹਾਸਿਜ਼ ਕਰਨ ਲਈ ਕੀਤੇ ਅਮਲਾਂ ਨਾਲ ਸਬੰਧਤ ਬਿਦਾਅਤਾਂ।

ਅਜੋਕੇ ਯੁੱਗ ਵਿਚ ਬਹੁਤ ਸਾਰੀਆਂ ਬਿਦਾਅਤਾਂ ਹਨ,
ਜਿਨ੍ਹਾਂ ਦਾ ਮੁੱਖ ਕਾਰਨ
1. ਨਬੂਵਤ ਦੇ ਸਮੇਂ ਤੋਂ ਦੂਰੀ,
2. ਇਲਮ ਦੀ ਘਾਟ,
3. ਬਿਦਾਅਤਾਂ ਅਤੇ ਖਿਲਾਫ ਏ ਸ਼ਰੀਅਤ ਗੱਲਾਂ ਦੀ ਤਰਫ਼ ਦਾਵਤ ਦੇਣ ਵਾਲੇ ਲੋਕਾਂ ਦੀ ਬਹੁਤਾਤ।
4. ਨਬੀ (ﷺ) ਦਾ ਇਹ ਫਰਮਾਨ ਕਿ ਤੁਸੀਂ ਆਪਣੇ ਤੋਂ ਪਹਿਲਾਂ ਦੇ ਲੋਕਾਂ ਦੇ ਨਕਸ਼ੇ ਕਦਮ ਤੇ ਜਰੂਰ ਚਲੋਂਗੇ। (ਤਿਰਮਿਜ਼ੀ)
ਦੇ ਮੁਤਾਬਿਕ ਮੁਸਲਮਾਨਾਂ ਦੇ ਅੰਦਰ ਗੈਰ ਮੁਸਲਿਮਾਂ ਦੀ ਸਮਾਨਤਾ ਅਤੇ ਉਹਨਾਂ ਦੇ ਰਸਮੋਂ ਰਿਵਾਜ਼ ਦਾ ਆਮ ਹੋ ਜਾਣਾ ਹੈ।

### 1. ਈਦ ਮਿਲਾਦ ਉਨ ਨਬੀ

ਨਬੀ (ﷺ) ਦੇ ਜਨਮ ਦਿਨ ਦਾ ਤਿਓਹਾਰ ਮਨਾਉਣਾ ਅਸਲ ਵਿਚ ਈਸਾਈਆਂ ਦੇ ਇਸ ਅਮਲ ਦੀ ਰੀਸ (ਸਮਾਨਤਾ) ਅਤੇ ਤਕਲੀਦ ਹੈ, ਜਿਸ ਨੂੰ ਮਿਲਾਦ ਏ ਮਸ਼ੀਹ ਦੇ ਜਸ਼ਨ ਵਜੋਂ ਜਾਣਿਆ ਜਾਂਦਾ ਹੈ।

ਇਸ ਵਿੱਚ ਜਾਹਿਲ, ਨਾਮ ਨਿਹਾਦ ਮੁਸਲਮਾਨ ਅਤੇ ਗੁੰਮਰਾਹ ਉੱਲਮਾ ਹਰ ਸਾਲ ਰਬੀ ਉਲ ਅੱਵਲ ਦੇ ਮਹੀਨੇ ਨਬੀ ਮੁਹੰਮਦ (ﷺ) ਦੀ ਪੈਦਾਇਸ਼ ਦਾ ਜਸ਼ਨ ਮਨਾਉਂਦੇ ਹਨ।

ਕੁਝ ਲੋਕ ਇਸ ਤਿਉਹਾਰ ਦਾ ਆਯੋਜਨ ਮਸਜਿਦਾਂ ਵਿਚ ਕਰਦੇ ਹਨ ਅਤੇ ਕੁਝ ਇਸ ਨੂੰ ਘਰਾਂ ਵਿਚ ਜਾਂ ਇਸ ਲਈ ਤਿਆਰ ਕੀਤੀਆਂ ਵਿਸ਼ੇਸ਼ ਥਾਵਾਂ 'ਤੇ ਆਯੋਜਿਤ ਕਰਦੇ ਹਨ।
ਇਸ ਵਿਚ ਵੱਡੀ ਗਿਣਤੀ ਵਿਚ ਆਮ ਲੋਕ ਅਤੇ ਬੇ-ਇਲਮ ਲੋਕ ਮੌਜੂਦ ਹੁੰਦੇ ਹਨ।
ਉਹ ਅਜਿਹਾ ਉਨ੍ਹਾਂ ਈਸਾਈਆਂ ਦੀ ਨਕਲ ਵਿੱਚ ਕਰਦੇ ਹਨ ਜਿਨ੍ਹਾਂ ਨੇ ਮਸੀਹ ਦਾ ਜਨਮ ਦਿਨ ਮਨਾਉਣ ਦੀ ਬਿਦਾਅਤ ਪੈਦਾ ਕੀਤੀ ਹੈ।
ਆਮ ਤੌਰ 'ਤੇ ਇਹ ਮਹਿਫ਼ਲ ਮਿਲਾਦ ਬਿਦਾਅਤਾਂ ਅਤੇ ਈਸਾਈਆਂ ਦੀ ਨਕਲ ਦੇ ਨਾਲ-ਨਾਲ ਸ਼ਿਰਕੀਆ ਮਾਮਲਿਆਂ ਅਤੇ ਮੁਨਕਰ (ਬੁਰੀਆਂ ਗੱਲਾਂ) ਤੋਂ ਰਹਿਤ ਨਹੀਂ ਹੁੰਦੀਆਂ।
ਉਦਾਹਰਣ ਵਜੋਂ, ਇਸ ਵਿੱਚ ਅਜਿਹੇ ਕਸੀਦੇ (ਨਾਅਤਾਂ ਆਦਿ) ਪੜ੍ਹੇ ਜਾਂਦੇ ਹਨ, ਜਿਸ ਵਿੱਚ ਨਬੀ (ﷺ) ਦੇ ਹੱਕ ਵਿੱਚ ਇਸ ਹੱਦ ਤੱਕ ਗੁਲੂ  (ਹੱਦੋਂ ਟੱਪ ਜਾਣਾ) ਹੁੰਦਾ ਹੈ ਕਿ ਅੱਲ੍ਹਾ ਤਾਅਲਾ ਦੀ ਬਜਾਏ, ਆਪ (ﷺ) ਨੂੰ ਹੀ ਪੁਕਾਰਿਆ ਜਾਂਦਾ ਹੈ ਅਤੇ ਉਹਨਾਂ ਅੱਗੇ ਹੀ ਫ਼ਰਿਆਦ (ਦੁਆ,ਪੁਕਾਰ) ਕੀਤੀ ਜਾਂਦੀ ਹੈ।
ਜਦੋਂ ਕਿ ਨਬੀ (ﷺ) ਨੇ ਆਪਣੀ ਪ੍ਰਸੰਸਾ ਵਿੱਚ ਗੁਲੂ ਕਰਨ (ਹੱਦੋਂ ਟੱਪ ਜਾਣ) ਤੋਂ ਮਨ੍ਹਾ ਕੀਤਾ ਹੈ।
ਨਬੀ (ﷺ) ਨੇ ਫ਼ਰਮਾਇਆ ਤੁਸੀਂ ਮੇਰੀ ਤਾਰੀਫ਼ ਵਿੱਚ ਗੁਲੂ ਨਾ ਕਰਨਾ,
ਜਿਵੇਂ ਕਿ ਈਸਾਈਆਂ ਨੇ ਈਸਾ ਇਬਨੇ ਮਰੀਅਮ ਦੀ ਤਾਰੀਫ਼ ਵਿੱਚ ਗੁਲੂ ਤੋਂ ਕੰਮ ਲਿਆ ਹੈ (ਇੱਥੋਂ ਤੱਕ ਕਿ ਉਹਨਾਂ ਨੂੰ ਅੱਲ੍ਹਾ ਦਾ ਪੁੱਤਰ ਬਣਾ ਦਿੱਤਾ)
ਦੇਖੋ ਮੈਂ ਇੱਕ ਇਨਸਾਨ ਹਾਂ, ਇਸ ਲਈ ਤੁਸੀਂ ਮੈਨੂੰ ਅੱਲ੍ਹਾ ਦਾ ਬੰਦਾ ਅਤੇ ਰਸੂਲ ਕਹੋ। (ਬੁਖਾਰੀ, ਮੁਸਲਿਮ)

ਕਈ ਵਾਰੀ ਇਹ ਮਹਿਫਲਾਂ ਔਰਤ-ਮਰਦ ਦੇ ਮੇਲ-ਮਿਲਾਪ, ਨੈਤਿਕਤਾ ਦੇ ਭ੍ਰਿਸ਼ਟਾਚਾਰ ਅਤੇ ਨਸ਼ਿਆਂ ਆਦਿ ਨਾਲ ਦੂਸ਼ਿਤ ਹੁੰਦੀਆਂ ਹਨ।
ਅਤੇ ਕਈ ਵਾਰ ਉਹ ਇਹ ਅਕੀਦਾ ਰੱਖਦੇ ਹਨ ਕਿ ਨਬੀ (ﷺ) ਖੁਦ ਉਨ੍ਹਾਂ ਦੀਆਂ ਮਹਿਫਲਾਂ ਵਿਚ ਹਾਜਿਰ ਹੁੰਦੇ ਹਨ।
ਨਾਲ ਹੀ ਇਨ੍ਹਾਂ ਇਕੱਠਾਂ ਵਿੱਚ ਹੋਣ ਵਾਲੀਆਂ ਬੁਰਾਈਆਂ ਵਿੱਚੋਂ ਇਹ ਵੀ ਹੈ ਕਿ, ਸਮੂਹਿਕ ਰੂਪ ਵਿੱਚ ਨਾਅਤਾਂ ਆਦਿ ਪੜ੍ਹੀਆਂ ਜਾਂਦੀਆਂ ਹਨ, ਢੋਲ ਵਜਾਏ ਜਾਂਦੇ ਹਨ

ਅਤੇ ਇਸ ਤੋਂ ਇਲਾਵਾ ਸੂਫੀਆ ਦੇ ਖੁਦ ਸਾਖਤਾ, ਮਨਘੜਤ ਜਿਕਰ-ਅਜ਼ਕਾਰ ਦਾ ਵਿਰਦ ਕੀਤਾ ਜਾਂਦਾ ਹੈ।
ਅਗਰ ਇਹਨਾਂ ਮਹਿਫਲਾਂ ਵਿੱਚ ਇਹ ਸਭ ਬੁਰਾਈਆਂ ਨਾ ਵੀ ਹੋਣ, ਅਤੇ ਇੱਕ ਜਗਾਹ ਜਮਾਂ ਹੋ ਕੇ ਖਾਣਾ ਆਦਿ ਖਾਣ ਅਤੇ ਖੁਸੀ ਦਾ ਇੱਜਹਾਰ ਕਰਨ ਤੇ ਹੀ ਰੁਕਿਆ ਜਾਵੇ, ਤਦ ਵੀ ਇਹ ਮਾਮਲਾ ਇੱਕ ਨਵੀਂ ਈਜਾਦ ਕਰਦਾ ਬਿਦਾਅਤ ਹੀ ਹੈ। ਕਿਉਂਕਿ ਹੌਲੀ ਹੌਲੀ ਇਹ ਮਹਿਫਲਾਂ ਇਹਨਾਂ ਸਾਰੀਆਂ ਬੁਰਾਈਆਂ ਅਤੇ ਭੈੜੀਆਂ ਗੱਲਾਂ ਦੇ ਵਾਪਰਨ ਦਾ ਜ਼ਰੀਆ ਬਣ ਜਾਂਦੀਆਂ ਹਨ, ਜੋ ਅਜਿਹੀਆਂ ਦੂਸਰਿਆਂ ਮਹਿਫਲਾਂ ਵਿੱਚ ਵਾਪਰਦੀਆਂ ਹਨ।
ਇਸ ਨੂੰ ਅਸੀਂ ਇਸ ਲਈ ਬਿਦਾਅਤ ਕਿਹਾ ਹੈ ਕਿਉਂਕਿ ਕੁਰਆਨ ਅਤੇ ਸੁੰਨਤ ਵਿੱਚ ਇਸਦੀ ਕੋਈ ਅਸਲ ਅਤੇ ਬੁਨਿਆਦ ਮੌਜੂਦ ਨਹੀਂ ਹੈ।

ਸਲਫ਼-ਏ-ਸਾਲੀਹੀਨ ਦੇ ਅਮਲ ਵਿੱਚ ਇਸ ਦਾ ਕੋਈ ਸਬੂਤ ਨਹੀਂ ਹੈ ਅਤੇ ਨਾ ਹੀ ਇਹ ਅਮਲ ਸ਼ੁਰੂਆਤੀ ਸਦੀਆਂ ਵਿੱਚ ਮੌਜੂਦ ਸੀ,
ਬਲਕਿ ਇਹ ਬਿਦਾਅਤ ਚੌਥੀ ਸਦੀ ਈਸਵੀ ਤੋਂ ਬਾਅਦ ਹੋਂਦ ਵਿੱਚ ਆਈ, ਜਿਸਦੀ ਕਾਢ ਫਾਤਿਮੀ ਸ਼ੀਆ ਦੁਆਰਾ ਕੀਤੀ ਗਈ ਸੀ।

ਇਮਾਮ ਅਬੂ ਹਫ਼ਸ ਤਾਜ ਉਦਦੀਨ ਅਲ-ਫ਼ਾਖਾਨੀ ਫ਼ਰਮਾਉਂਦੇ ਹਨ
ਮੁਬਾਰਕੀਨ ਦੇ ਇਕ ਸਮੂਹ ਦੁਆਰਾ ਵਾਰ-ਵਾਰ ਪੁੱਛਿਆ ਜਾਂਦਾ ਸੀ ਕਿ, ਕੁਝ ਲੋਕ ਰਬੀ-ਉਲ-ਅੱਵਲ ਦੇ ਮਹੀਨੇ ਵਿਚ ਜੋ ਇਕੱਠ ਕਰਦੇ ਹਨ ਅਤੇ ਇਸ ਨੂੰ ਮਿਲਾਦ ਦਾ ਨਾਮ ਦਿੰਦੇ ਹਨ, ਕੀ ਦੀਨ ਵਿਚ ਇਸ ਦੀ ਕੋਈ ਅਸਲ ਹੈ? ਅਤੇ ਉਹਨਾਂ ਨੇ ਇਸ ਬਾਰੇ ਸਪਸ਼ਟ ਅਤੇ ਬਿਲਕੁਲ ਸਾਫ਼ ਜਵਾਬ ਮੰਗਿਆ ਹੈ, ਇਸ ਲਈ ਅੱਲ੍ਹਾ ਦੀ ਮਿਹਰ ਨਾਲ, ਜਵਾਬ ਇਹ ਹੈ ਕਿ
ਮੈ ਕਿਤਾਬ ਅਤੇ ਸੁੰਨਤ ਵਿਚ ਇਸ ਮਿਲਾਦ ਦੀ ਕੋਈ ਅਸਲ ਜਾਂ ਦਲੀਲ ਨਹੀਂ ਜਾਣਦਾ, ਅਤੇ ਨਾ ਹੀ ਇਹ ਅਮਲ ਉੱਮਤ ਦੇ ਉਹਨਾਂ ਉੱਲਮਾ ਤੋਂ ਮਨਕੂਲ ਕੀਤਾ ਗਿਆ ਹੈ ਜੋ ਦੀਨ ਵਿਚ ਉੱਚੇ ਕੱਦ ਵਾਲੇ ਅਤੇ ਸਲਫ਼-ਏ-ਸਾਲੀਹੀਨ ਦੇ ਨਕਸ਼ੇ-ਕਦਮਾਂ 'ਤੇ ਚੱਲਣ ਵਾਲੇ ਹਨ।

ਸਗੋਂ, ਇਹ ਤਾਂ ਦੀਨ ਵਿੱਚ ਇੱਕ ਬਿਦਾਅਤ ਹੈ ਜੋ ਬੇਰੋਜਗਾਰਾਂ, ਬੇਕਾਰ ਅਤੇ ਵਿਹਲੇ ਲੋਕਾਂ ਦੁਆਰਾ ਕੱਢੀ ਗਈ ਹੈ ਅਤੇ ਇੱਕ ਸੁਆਰਥੀ ਇੱਛਾ ਹੈ ਜਿਸ ਨੂੰ ਢਿੱਡ ਦੇ ਪੁਜਾਰੀਆਂ ਨੇ ਦੌਲਤ ਦਾ ਸਰੋਤ ਬਣਾਇਆ ਹੈ।
(ਰਿਸਾਲਤ ਅਲ-ਮੌਲੁਦ)

ਸ਼ੇਖ ਅਲ-ਇਸਲਾਮ ਇਬਨ ਤੈਮੀਆ ਫ਼ਰਮਾਉਂਦੇ ਹਨ
ਇਸੇ ਤਰ੍ਹਾਂ ਕੁਝ ਲੋਕਾਂ ਨੇ ਈਸਾਈਆਂ ਦੀ ਮਿਲਾਦ ਈਸਾ ਮਨਾਉਣ ਦੀ ਰੀਸ ਵਿੱਚ ਜਾਂ ਨਬੀ (ﷺ) ਦੇ ਪਿਆਰ ਅਤੇ ਸਤਿਕਾਰ ਵਿਚ, ਨਬੀ (ﷺ) ਦੇ ਜਨਮ ਦਿਨ ਨੂੰ ਮਨਾਉਣ ਦੀ ਬਿਦਾਅਤ ਕੱਢੀ ਹੈ, ਜਦੋਂ ਕਿ ਆਪ (ﷺ) ਦੇ ਜਨਮ ਦਿਨ ਦੀ ਤਾਰੀਖ ਨਿਰਧਾਰਤ ਕਰਨ ਵਿਚ ਲੋਕਾਂ ਦਾ ਮਤਭੇਦ ਹੈ।
ਸਲਫ਼-ਏ-ਸਾਲੀਹੀਨ ਨੇ ਅਜਿਹਾ ਅਮਲ ਨਹੀਂ ਕੀਤਾ ਹੈ, ਜੇਕਰ ਇਹ ਅਮਲ ਚੰਗਾ ਹੁੰਦਾ ਜਾਂ ਘੱਟੋ-ਘੱਟ ਚੰਗਿਆਈ ਦਾ ਪਹਿਲੂ ਜਿਆਦਾ ਹੁੰਦਾ ਤਾਂ ਸਲਫ਼ ਅਜਿਹਾ ਕਰਨ ਦੇ ਸਾਡੇ ਨਾਲੋਂ ਜ਼ਿਆਦਾ ਹੱਕਦਾਰ ਸਨ।

ਕਿਉਂਕਿ ਉਹ ਸਾਡੇ ਨਾਲੋਂ ਕਿਤੇ ਵੱਧ ਨਬੀ (ﷺ) ਨੂੰ ਪਿਆਰ ਅਤੇ ਉਹਨਾਂ ਦਾ ਸਤਿਕਾਰ ਕਰਨ ਵਾਲੇ ਸਨ।
ਉਹ ਲੋਕ ਨੇਕੀ ਅਤੇ ਭਲਾਈ ਬਹੁਤ ਜਿਆਦਾ ਹਰੀਸ ਅਤੇ ਮਤਵਾਲੇ ਸਨ।

ਨਬੀ (ﷺ) ਦੀ ਸੱਚੀ ਮੁਹੱਬਤ ਅਤੇ ਸਤਿਕਾਰ ਤਾਂ ਅਸਲ ਵਿੱਚ ਤੁਹਾਡੀ ਆਗਿਆਕਾਰੀ ਅਤੇ ਇਤਾਅਤ ਕਰਨਾ, ਤੁਹਾਡੇ ਹੁਕਮਾਂ ਦੀ ਪਾਲਣਾ ਕਰਨਾ, ਤੁਹਾਡੀ ਸੁੰਨਤ ਨੂੰ ਬਾਹਰੀ ਅਤੇ ਅੰਦਰੂਨੀ ਤੌਰ 'ਤੇ ਸੁਰਜੀਤ ਕਰਨਾ, ਜਿਸ ਚੀਜ਼ ਨਾਲ ਤੁਹਾਨੂੰ ਭੇਜਿਆ ਗਿਆ ਹੈ ਉਸ ਨੂੰ ਫੈਲਾਉਣਾ, ਅਤੇ ਦਿਲ, ਜ਼ਬਾਨ ਅਤੇ ਹੱਥ ਨਾਲ ਇਸ ਲਈ ਯਤਨ ਕਰਨਾ ਸ਼ਾਮਲ ਹੈ।

ਕਿਉਂਕਿ ਇਹੀ ਅੰਸਾਰ ਅਤੇ ਮੁਹਾਜੀਰੀਨ ਵਿੱਚੋਂ ਪਹਿਲੇ ਅਤੇ ਉਨ੍ਹਾਂ ਦੀ ਸੱਚੀ ਪੈਰਵੀ ਕਰਨ ਵਾਲਿਆਂ ਦਾ ਤਰੀਕਾ ਹੈ।

(ਇਕਤੀਦਾ ਸਿਰਾਤ ਅਲ ਮੁਸਤਕੀਮ 2/615)
ਕਈ ਪੁਰਾਣੀਆਂ ਕਿਤਾਬਾਂ ਅਤੇ ਰਸਾਲੇ ਇਸ ਬਿਦਾਅਤ ਦੇ ਖੰਡਨ ਵਿੱਚ ਲਿਖੇ ਗਏ ਹਨ।
ਮਿਲਾਦ ਦਾ ਤਿਉਹਾਰ, ਬਿਦਾਅਤ ਅਤੇ ਈਸਾਈ ਧਰਮ ਦੀ ਸਮਾਨਤਾ ਹੋਣ ਤੋਂ ਇਲਾਵਾ, ਹੋਰ ਤਿਉਹਾਰਾਂ ਜਿਵੇਂ ਕਿ ਸੰਤਾਂ, ਬਜ਼ੁਰਗਾਂ ਅਤੇ ਨੇਤਾਵਾਂ ਦੇ ਜਨਮ ਦਿਨ ਮਨਾਉਣ ਦਾ ਕਾਰਨ ਵੀ ਹੈ, ਇਸ ਤਰ੍ਹਾਂ ਇਸ ਨਾਲ ਭ੍ਰਿਸ਼ਟਾਚਾਰ ਦੇ ਕਈ ਦਰਵਾਜ਼ੇ ਖੁੱਲਦੇ  ਹਨ।

## 2. ਸਥਾਨਾਂ, ਅਵਸ਼ੇਸ਼ਾਂ, ਜੀਵਿਤ ਅਤੇ ਮਰੇ ਹੋਏ ਲੋਕਾਂ ਤੋਂ ਬਰਕਤ ਹਾਸਿਲ ਕਰਨਾ

ਨਵੀਆਂ ਈਜਾਦ ਕਰਦਾ ਬਿਦਾਅਤਾਂ ਵਿੱਚੋਂ ਮੱਖਲੂਕ ਤੋਂ ਤਬੱਰੁਕ (ਬਰਕਤ) ਹਾਸਿਲ ਕਰਨਾ ਵੀ ਹੈ, ਇਹ ਬੁੱਤ ਪਰਸਤੀ ਦੀ ਇੱਕ ਕਿਸਮ ਹੈ ਅਤੇ ਇੱਕ ਅਜਿਹਾ ਜਾਲ ਹੈ ਜਿਸ ਦੁਆਰਾ ਢਿੱਡ ਦੇ ਪੁਜਾਰੀ ਸਧਾਰਨ ਲੋਕਾਂ ਦੀ ਦੌਲਤ 'ਤੇ ਹੱਥ ਸਾਫ਼ ਕਰਦੇ ਹਨ।

ਤਬੱਰੁਕ ਦਾ ਮਤਲਬ ਬਰਕਤ ਤਲਬ ਕਰਨਾ
ਅਤੇ ਬਰਕਤ ਦਾ ਮਤਲਬ ਕਿਸੇ ਚੀਜ਼ ਵਿੱਚ ਖੈਰ ਅਤੇ ਭਲਾਈ ਨੂੰ ਬਣਾਈ ਰੱਖਣ ਅਤੇ ਉਸਨੂੰ ਵਧਾਉਣਾ ਹੈ।
ਕਿਸੇ ਚੀਜ਼ ਵਿੱਚ ਖੈਰ ਅਤੇ ਭਲਾਈ (ਚੰਗਿਆਈ) ਦੀ ਸਥਿਰਤਾ ਅਤੇ ਬਚਾਅ ਅਤੇ ਇਸ ਵਿੱਚ ਵਾਧਾ ਕੇਵਲ ਉਸ ਤੋਂ ਹੀ ਮੰਗਿਆ ਜਾ ਸਕਦਾ ਹੈ ਜੋ ਇਸਦਾ ਮਾਲਕ ਹੈ ਅਤੇ ਇਸ ਦੇ ਕਾਦਿਰ (ਸਮਰੱਥ) ਹੈ, ਅਤੇ ਇਹ ਕੇਵਲ ਇੱਕ ਅੱਲ੍ਹਾ ਸੁਬਹਾਨਾ ਵ ਤਾਅਲਾ ਦੀ ਜਾਤ ਹੀ ਹੈ। ਕਿਉਂਕਿ ਅੱਲ੍ਹਾ ਸੁਬਹਾਨਾ ਵ ਤਾਅਲਾ  ਹੀ ਬਰਕਤ ਨਾਜਿਲ ਕਰਦਾ ਹੈ ਅਤੇ ਇਸ ਨੂੰ ਕਾਇਮ ਵ ਬਰਕਰਾਰ ਰੱਖਦਾ ਹੈ ।
ਇਸ ਲਈ ਜਿੱਥੋਂ ਤੱਕ ਮਖਲੂਕ ਦਾ ਸਬੰਧ ਹੈ, ਤਾਂ ਇਹ ਬਰਕਤ ਅਦਾ ਕਰਨ ਅਤੇ ਇਸ ਨੂੰ ਵੁਜੂਦ ਬਖਸਣ ਦੀ ਕੁਦਰਤ ਨਹੀਂ ਰੱਖਦੀ। ਅਤੇ ਨਾ ਹੀ ਇਸਨੂੰ ਕਾਇਮ ਅਤੇ ਬਰਕਰਾਰ ਰੱਖਣਾ ਇਸਦੇ ਵੱਸ ਵਿੱਚ ਹੈ।

ਇਸ ਲਈ ਸਥਾਨਾਂ ਅਤੇ ਅਵਸ਼ੇਸ਼ਾਂ ਅਤੇ ਜੀਵਿਤ ਅਤੇ ਮਰੇ ਹੋਏ ਵਿਅਕਤੀਆਂ ਤੋਂ ਬਰਕਤਾਂ ਹਾਸਿਲ ਕਰਨਾ ਜਾਇਜ਼ ਨਹੀਂ ਹੈ ਕਿਉਂਕਿ ਜੇਕਰ ਕੋਈ ਵਿਅਕਤੀ ਇਹ ਅਕੀਦਾ ਰੱਖਦਾ ਹੈ ਕਿ ਉਹ ਚੀਜ਼ ਖੁਦ ਬਰਕਤ ਦਿੰਦੀ ਹੈ, ਤਾਂ ਇਹ ਸ਼ਿਰਕ ਹੈ ਅਤੇ ਜੇਕਰ ਉਸਦਾ ਅਕੀਦਾ ਇਹ ਹੈ ਕਿ ਇਸ ਦੀ ਜ਼ਿਆਰਤ ਕਰਨਾ, ਇਸਨੂੰ ਨੂੰ ਛੂਹਣਾ ਅਤੇ ਆਪਣੇ ਸ਼ਰੀਰ ਤੇ ਰਗੜਨਾ ਅੱਲ੍ਹਾ ਦੀ ਤਰਫ ਤੋਂ ਬਰਕਤ ਹਾਸਿਲ ਕਰਨ ਦਾ ਜਰੀਆ ਹੈ, ਤਾਂ ਇਹ ਸ਼ਿਰਕ ਦਾ ਇੱਕ ਸਾਧਨ ਅਤੇ ਸਰੋਤ ਹੈ।
ਜਿੱਥੋਂ ਤੱਕ ਸਹਾਬਾ ਦਾ ਸਬੰਧ ਹੈ,ਕਿ ਉਹ ਨਬੀ (ﷺ) ਦੇ ਵਾਲਾਂ, ਉਨ੍ਹਾਂ ਦੇ ਥੁੱਕ ਅਤੇ ਸਰੀਰ ਤੋਂ ਵੱਖ ਹੋਣ ਵਾਲੀਆਂ ਚੀਜ਼ਾਂ ਤੋਂ ਬਰਕਤਾਂ ਹਾਸਿਲ ਕਰਿਆ ਕਰਦੇ ਸਨ।
ਤਾਂ ਇਹ ਸਿਰਫ਼ ਉਹਨਾਂ ਦੀ ਹਾਲਤੇ ਜਿੰਦਗੀ ਤੱਕ ਖਾਸ ਹੈ
ਜਿਸ ਦੀ ਦਲੀਲ ਇਹ ਹੈ ਕਿ ਸਹਾਬਾ ਆਪ (ﷺ) ਦੀ ਵਫ਼ਾਤ ਤੋਂ ਬਾਅਦ, ਆਪ ਦੇ ਕਮਰੇ ਅਤੇ ਕਬਰ ਤੋਂ ਬਰਕਤਾਂ ਪ੍ਰਾਪਤ ਨਹੀਂ ਕਰਿਆ ਕਰਦੇ ਸਨ।
ਅਤੇ ਨਾ ਹੀ ਉਹ ਤਬੱਰੁਕ ਹਾਸਿਲ ਕਰਨ ਦੇ ਇਰਾਦੇ ਨਾਲ, ਉਨ੍ਹਾਂ ਥਾਵਾਂ ਵੱਲ ਜਾਂਦੇ, ਜਿੱਥੇ ਆਪ (ﷺ) ਨਮਾਜ਼ ਪੜ੍ਹਦੇ ਜਾਂ ਬੈਠਦੇ ਸਨ।
ਤਾਂ ਫਿਰ ਔਲੀਆ ਦੀਆਂ ਕਬਰਾਂ ਤੋਂ ਬਰਕਤਾਂ ਪ੍ਰਾਪਤ ਕਰਨਾ ਕਿਵੇ ਜਾਇਜ਼ ਹੋ ਸਕਦਾ ਹੈ।
ਇਸੇ ਤਰ੍ਹਾਂ, ਸਹਾਬਾ ਨੇ ਆਪਣੇ ਦਰਮਿਆਨ ਰਹਿੰਦੇ ਨੇਕ ਲੋਕ, ਜਿਵੇਂ ਕਿ ਅਬੂ ਬਕਰ (ਰਜ਼ੀ) ਅਤੇ ਉਮਰ (ਰਜ਼ੀ) ਅਤੇ ਉਨ੍ਹਾਂ ਤੋਂ ਇਲਾਵਾ ਹੋਰ ਕਿਸੇ ਵੀ ਸਹਾਬੀ ਤੋਂ ਤਬੱਰੁਕ (ਬਰਕਤਾਂ) ਹਾਸਿਲ ਨਹੀਂ ਕੀਤੀਆਂ, ਨਾ ਉਨ੍ਹਾਂ ਦੇ ਜੀਵਨ ਕਾਲ ਦੌਰਾਨ ਅਤੇ ਨਾ ਹੀ ਉਨ੍ਹਾਂ ਦੀ ਮੌਤ ਤੋਂ ਬਾਅਦ।

ਨਾ ਤਾਂ ਉਹ ਲੋਕ ਕਦੇ ਗੁਫਾ ਹਿਰਾ ਵਿਚ ਗਏ ਕਿ ਉੱਥੇ ਜਾ ਕੇ ਨਮਾਜ਼ ਪੜ੍ਹਨ ਜਾਂ ਉਸ ਵਿਚ ਦੁਆ ਕਰਨ ਅਤੇ ਨਾ ਹੀ ਉਹ ਨਮਾਜ਼ ਪੜ੍ਹਨ ਜਾਂ ਦੁਆ ਕਰਨ ਕੋਹੇ ਤੂਰ ਪਹਾੜ 'ਤੇ ਗਏ ਜਿਸ 'ਤੇ ਅੱਲ੍ਹਾ ਤਾਅਲਾ ਨੇ ਮੂਸਾ (ਅਲੈਈ-ਹਿਸ-ਸਲਾਮ) ਨਾਲ ਕਲਾਮ ਕੀਤਾ ਸੀ।
ਨਾ ਹੀ ਉਹ ਇਹਨਾਂ ਥਾਵਾਂ ਤੋਂ ਇਲਾਵਾ ਉਹਨਾਂ ਪਹਾੜਾਂ 'ਤੇ ਗਏ ਜਿਨ੍ਹਾਂ ਬਾਰੇ ਇਹ ਗੱਲ ਮਸ਼ਹੂਰ ਹੈ ਕਿ ਇਹਨਾਂ ਵਿੱਚ ਨਬੀਆਂ ਦੇ ਸਥਾਨ ਅਤੇ ਅਵਸ਼ੇਸ਼ ਹਨ।

ਨਾ ਹੀ ਉਹ ਕਿਸੇ ਮਜ਼ਾਰ ਤੇ ਜਾਂਦੇ ਸਨ ਜੋ ਕਿਸੇ ਨਬੀ ਦੇ ਨਿਸ਼ਾਨ 'ਤੇ ਬਣਾਏ ਗਏ ਹੋਣ।

ਨਾਲ ਹੀ, ਉਹ ਥਾਂ ਜਿੱਥੇ ਮਦੀਨੇ ਵਿਚ ਨਬੀ (ﷺ) ਹਮੇਸ਼ਾ ਨਮਾਜ਼ ਅਦਾ ਕਰਦੇ ਸਨ,
ਇਸੇ ਤਰ੍ਹਾਂ ਮੱਕੇ ਵਿਚ ਉਹ ਜਗ੍ਹਾ ਜਿੱਥੇ ਉਹ ਨਮਾਜ਼ ਅਦਾ ਕਰਦੇ ਸਨ,
ਤਾਂ ਸਲਫ਼-ਏ-ਸਾਲੀਹੀਨ ਵਿਚੋਂ ਕੋਈ ਵੀ ਉਹਨਾਂ ਥਾਵਾਂ ਨੂੰ (ਤਬੱਰੁਕ ਲਈ) ਛੂਹਦਾ ਜਾਂ ਚੁੰਮਦਾ ਨਹੀਂ ਸੀ।

ਇਸ ਲਈ ਵਿਚਾਰ ਕਰੋ! ਕਿ ਜਦੋਂ ਉਹ ਥਾਂ ਜਿੱਥੇ ਨਬੀ (ﷺ) ਦੇ ਮੁਬਾਰਕ ਕਦਮ ਚੱਲਦੇ ਸਨ ਅਤੇ ਜਿੱਥੇ ਉਹ ਨਮਾਜ਼ ਅਦਾ ਕਰਦੇ ਸਨ, ਉਸ ਨੂੰ ਛੂਹਣਾ ਅਤੇ ਚੁੰਮਣਾ ਤੁਹਾਡੀ ਉੱਮਤ ਲਈ ਜਾਇਜ਼ ਨਹੀਂ ਹੈ,
ਤਾਂ ਫਿਰ ਇਹ ਮਾਮਲਾ ਉਹਨਾਂ ਮੁਕਾਮ ਅਤੇ ਸਥਾਨਾਂ ਨਾਲ ਕਿਵੇਂ ਜਾਇਜ਼ ਹੋ ਸਕਦਾ ਹੈ, ਜਿੱਥੇ ਤੁਹਾਡੇ ਤੋਂ ਇਲਾਵਾ ਕਿਸੇ ਹੋਰ ਨੇ ਨਮਾਜ਼ ਅਦਾ ਕੀਤੀ ਹੋਵੇ ਜਾਂ ਸੌਂਇਆ ਹੋਵੇ ?!!
ਦੀਨ ਏ ਇਸਲਾਮ ਦੇ ਉੱਲਮਾ ਨੂੰ ਪਤਾ ਹੈ ਕਿ ਇਨ੍ਹਾਂ ਵਿੱਚੋਂ ਕਿਸੇ ਵੀ ਚੀਜ਼ ਨੂੰ ਚੁੰਮਣਾ ਅਤੇ ਛੂਹਣਾ ਨਬੀ ਦੀ ਸ਼ਰੀਅਤ ਦੇ ਅਨੁਸਾਰ ਨਹੀਂ ਹੈ।
(ਇਕਤਜ਼ਾ ਅਲ-ਸਿਰਾਤ ਅਲ-ਮੁਸਤਕੀਮ 2/795)

## 3. ਇਬਾਦਤ ਅਤੇ ਰੱਬ ਦੀ ਨੇੜਤਾ ਪ੍ਰਾਪਤ ਕਰਨ ਨਾਲ ਸਬੰਧਤ ਬਿਦਾਅਤਾਂ

ਇਸ ਯੁੱਗ ਵਿੱਚ, ਇਬਾਦਤ ਦੇ ਅਧਿਆਏ ਵਿੱਚ ਈਜਾਦ ਕਰਦਾ ਬਿਦਾਅਤਾਂ ਬਹੁਤ ਜਿਆਦਾ ਹਨ.

ਹਾਲਾਂਕਿ ਇਬਾਦਤ ਦੇ ਅੰਦਰ ਅਸਲ ਤੌਂਕੀਫ਼ ਹੈ (ਮਤਲਬ ਜੋ ਅੱਲ੍ਹਾ ਨੇ ਵਹੀ ਰਾਹੀਂ ਦੱਸਿਆ ਹੈ), ਇਸ ਲਈ ਕੋਈ ਵੀ ਇਬਾਦਤ ਬਿਨਾਂ ਦਲੀਲ ਦੇ ਮਸ਼ਰੂਅ ਨਹੀਂ ਹੋ ਸਕਦੀ।

ਅਤੇ ਜਿਸਦਾ ਕੋਈ ਸਬੂਤ ਨਹੀਂ ਹੈ ਉਹ ਇੱਕ ਬਿਦਾਅਤ ਹੈ,
ਜਿਵੇਂ ਕਿ ਨਬੀ (ﷺ) ਦਾ ਫਰਮਾਨ ਹੈ, ਜਿਸ ਨੇ ਕੋਈ ਅਜਿਹਾ ਅਮਲ ਕੀਤਾ, ਜਿਸ ਉੱਪਰ ਸਾਡਾ ਹੁਕਮ ਨਹੀਂ ਹੈ, ਤਾਂ ਉਹ ਮਰਦੂਦ ਹੈ।

ਅੱਜਕੱਲ੍ਹ ਬਿਨਾਂ ਕਿਸੇ ਸਬੂਤ ਅਤੇ ਦਲੀਲ ਦੇ ਕੀਤੀਆਂ ਜਾਣ ਵਾਲੀਆਂ ਬਿਦਾਅਤ ਬਹੁਤ ਜਿਆਦਾ ਹਨ, ਉਨ੍ਹਾਂ ਵਿੱਚੋਂ ਕੁਝ ਇਸ ਪ੍ਰਕਾਰ ਹਨ:

ਨਮਾਜ਼ ਲਈ ਉੱਚੀ ਆਵਾਜ਼ ਵਿੱਚ ਨੀਅਤ ਕਰਨਾ
ਮਤਲਬ ਇਹ ਕਹਿਣਾ ਕਿ ਮੈਂ ਅੱਲ੍ਹਾ ਲਈ ਫਲਾਂ ਫਲਾਂ ਨਮਾਜ਼ ਪੜ੍ਹਨ ਦੀ ਨੀਅਤ ਕਰਦਾ ਹਾਂ। ਇਹ ਅਮਲ ਬਿਦਾਅਤ ਹੈ, ਇਸ ਲਈ ਕਿ ਇਹ ਨਬੀ ਦੀ ਸੁੰਨਤ ਤੋਂ ਸਾਬਤ ਨਹੀਂ ਹੈ, ਅਤੇ ਇਸ ਲਈ ਵੀ ਕਿ ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਕਿ ਐ ਨਬੀ ਤੁਸੀਂ ਆਖ ਦੇਵੋ, ਕੀ ਤੁਸੀਂ ਅੱਲ੍ਹਾ ਤਾਅਲਾ ਨੂੰ ਆਪਣੀ ਦੀਨਦਾਰੀ ਤੋਂ ਜਾਣੂੰ ਕਰਵਾ ਰਹੇ ਹੋ,ਅੱਲ੍ਹਾ ਹਰ ਉਸ ਚੀਜ਼ ਨੂੰ ਜੋ ਆਸਮਾਨਾਂ ਵਿੱਚ ਅਤੇ ਜੋ ਜ਼ਮੀਨ ਵਿੱਚ ਹੈ ਚੰਗੀ ਤਰ੍ਹਾਂ ਜਾਣਦਾ ਹੈ, ਅਤੇ ਉਹ ਹਰ ਚੀਜ਼ ਦਾ ਜਾਨਣ ਵਾਲਾ ਹੈ।
49:16

ਨੀਅਤ (ਇਰਾਦੇ) ਦੀ ਅਸਲ ਜਗ੍ਹਾ ਦਿਲ ਹੈ, ਇਸ ਲਈ ਇਹ ਦਿਲ ਦਾ ਅਮਲ ਹੈ ਨਾ ਕਿ ਜ਼ੁਬਾਨੀ ਅਮਲ।
ਨਮਾਜ਼ ਤੋਂ ਬਾਅਦ ਸਮੂਹਿਕ ਜ਼ਿਕਰ ਕਰਨਾ, ਹਾਲਾਂਕਿ ਜਾਇਜ਼ ਤਰੀਕਾ ਇਹ ਹੈ ਕਿ ਹਰੇਕ ਵਿਅਕਤੀ ਨਬੀ ਦੁਆਰਾ ਦੱਸੇ ਗਏ ਜ਼ਿਕਰ ਨੂੰ ਇੰਨਫਿਰਾਦੀ ਤੌਰ 'ਤੇ ਆਪਣਾ ਆਪਣਾ ਪੜ੍ਹੇ।
ਵੱਖ-ਵੱਖ ਮੌਕਿਆਂ 'ਤੇ ਅਤੇ ਇਸੇ ਤਰ੍ਹਾਂ ਦੁਆ ਤੋਂ ਬਾਅਦ ਫਤਿਹਾ ਦਾ ਪਾਠ ਕਰਨਾ।

ਮ੍ਰਿਤ ਲੋਕਾਂ ਲਈ ਸੋਗ ਇਕੱਠ, ਭੋਜਨ ਤਿਆਰ ਕਰਨਾ ਅਤੇ ਕੁਰਆਨ ਪੜ੍ਹਨ ਵਾਲਿਆਂ ਨੂੰ ਪੈਸੇ ਦੇ ਕੇ ਬੁਲਾਉਣਾ।
ਅਜਿਹਾ ਕਰਨ ਵਾਲੇ ਇਹ ਸੋਚਦੇ ਹਨ ਕਿ ਇਹ ਸਭ ਕੁਝ ਸ਼ੋਕ ਅਤੇ ਗ਼ਮਖਾਰੀ ਦੇ ਰੂਪ ਵਿੱਚ ਹੈ, ਜਾਂ ਇਸ ਨਾਲ ਮ੍ਰਿਤਕ ਨੂੰ ਲਾਭ ਹੁੰਦਾ ਹੈ, ਹਾਲਾਂਕਿ ਇਹ ਸਾਰੀਆਂ ਗੱਲਾਂ ਬਿਦਾਅਤ ਹਨ ਜਿਨ੍ਹਾਂ ਦੀ ਕੋਈ ਅਸਲ ਅਤੇ ਬੁਨਿਆਦ ਨਹੀਂ ਹੈ, ਇਹ ਅਜਿਹਾ ਬੋਝ ਅਤੇ ਜ਼ੰਜੀਰਾਂ ਅਤੇ ਗਲੇ ਦਾ ਪੱਟਾ ਹੈ, ਜਿਸ ਦੀ ਅੱਲ੍ਹਾ ਨੇ ਕੋਈ ਸਨਦ ਨਹੀਂ ਉਤਾਰੀ।

ਧਾਰਮਿਕ ਮੌਕਿਆਂ ਨੂੰ ਮਨਾਉਣਾ: ਜਿਵੇਂ ਕਿ ਇਸਰਾ ਵਲ ਮੇਰਾਜ ਜਾਂ ਹਿਜਰਤ ਦੀ ਮੁਨਾਸਬਤ (ਮੌਕੇ)  ਨੂੰ ਮਨਾਉਣਾ ਲਈ ਇਕੱਠ ਕਰਨਾ, ਜਦਕਿ ਇਨ੍ਹਾਂ ਮੌਕਿਆਂ ਨੂੰ ਮਨਾਉਣ ਦਾ ਸ਼ਰੀਅਤ ਵਿਚ ਕੋਈ ਆਧਾਰ ਨਹੀਂ ਹੈ।

ਰਜਬ ਦੇ ਮਹੀਨੇ ਵਿੱਚ ਕੀਤੀਆਂ ਜਾਣ ਵਾਲੀਆਂ ਵਿਸ਼ੇਸ਼ ਇਬਾਦਤਾਂ,
ਜਿਵੇਂ ਕਿ ਰਜਬ ਦੇ ਮਹੀਨੇ ਵਿੱਚ ਵਿਸ਼ੇਸ਼  ਤੌਰ ਤੇ ਨਫ਼ਲੀ ਨਮਾਜ਼ਾਂ ਪੜ੍ਹਨਾ ਅਤੇ ਰੋਜ਼ੇ ਰੱਖਣਾ, ਹਾਲਾਂਕਿ ਇਸ ਮਹੀਨੇ ਨੂੰ ਹੋਰ ਮਹੀਨਿਆਂ ਉੱਪਰ ਕੋਈ ਵਿਸ਼ੇਸ਼ਤਾ ਹਾਸਿਲ ਨਹੀਂ ਹੈ, ਨਾ ਤਾਂ ਰੋਜ਼ੇ, ਨਮਾਜ਼  ਅਤੇ ਕੁਰਬਾਨੀ ਵਿੱਚ, ਅਤੇ ਨਾ ਹੀ ਕਿਸੇ ਹੋਰ ਚੀਜ਼ ਦੇ ਅੰਦਰ।

ਸੂਫ਼ੀਆਂ ਦੇ ਖੁਦ ਸਾਖਤਾ, ਮਨ-ਘੜਤ ਜ਼ਿਕਰ ਅਜਕਾਰ (ਅਤੇ ਦਰੂਦ ਆਦਿ)
ਸੂਫ਼ੀਆਂ ਦੇ ਸਾਰੇ ਪ੍ਰਕਾਰ ਦੇ ਜ਼ਿਕਰ ਅਜਕਾਰ, ਦੁਆਵਾਂ ਅਤੇ ਵਜ਼ੀਫੇ ਬਿਦਾਅਤ ਅਤੇ ਦੀਨ ਦੇ ਅੰਦਰ ਨਵੀਨਤਾਵਾਂ ਹਨ; ਇਹ ਇਸ ਲਈ ਹੈ ਕਿਉਂਕਿ ਉਹ ਆਪਣੇ ਸ਼ਬਦਾਂ, ਢੰਗਾਂ ਅਤੇ ਸਮੇਂ ਵਿੱਚ ਸ਼ਰੀਅਤ ਦੇ ਤੈਅ ਕਰਦਾ ਅਜ਼ਕਾਰ ਦੇ ਪੂਰੀ ਤਰ੍ਹਾਂ ਵਿਰੋਧੀ ਹਨ।
ਸ਼ਾਬਾਨ ਮਹੀਨੇ ਦੀ ਪੰਦਰਵੀਂ ਰਾਤ ਨੂੰ ਕਿਆਮ ਲਈ ਅਤੇ ਇਸ ਦੇ ਦਿਨ ਨੂੰ ਰੋਜ਼ਾ ਰੱਖਣ ਲਈ ਵਿਸ਼ੇਸ਼ ਕਰਨਾ ਵੀ ਉਨ੍ਹਾਂ ਬਿਦਾਅਤਾਂ ਵਿੱਚੋਂ ਇੱਕ ਹੈ, ਕਿਉਂਕਿ ਇਸ ਬਾਰੇ ਵਿਸ਼ੇਸ਼ ਤੌਰ ਤੇ ਨਬੀ ਤੋਂ ਕੋਈ ਚੀਜ਼ ਸਾਬਤ ਨਹੀਂ ਹੈ।

ਕਬਰਾਂ 'ਤੇ ਇਮਾਰਤਾਂ ਬਣਾਉਣੀਆਂ,
ਉਨ੍ਹਾਂ ਨੂੰ ਮਸਜਿਦਾਂ ਬਣਾ ਲੈਣਾ, ਅਤੇ ਉਨ੍ਹਾਂ ਤੋਂ ਬਰਕਤਾਂ ਪ੍ਰਾਪਤ ਕਰਨ ਲਈ,
ਮੁਰਦਿਆਂ ਦੇ ਵਸੀਲੇ ਲਈ, ਅਤੇ ਇਸ ਤੋਂ ਇਲਾਵਾ ਹੋਰ ਸ਼ਿਰਕੀਆ ਉਦੇਸ਼ਾਂ ਲਈ
ਉਨ੍ਹਾਂ ਦੇ ਦਰਸ਼ਨ ਕਰਨ ਲਈ ਜਾਣਾ,
ਹਾਲਾਂਕਿ ਅੱਲ੍ਹਾ ਦੇ ਰਸੂਲ ਨੇ ਕਬਰਾਂ ਦੀ ਯਾਤਰਾ ਕਰਨ ਵਾਲੀਆਂ ਔਰਤਾਂ ਅਤੇ
ਉਹਨਾਂ ਉੱਪਰ ਉਸਾਰੀ ਅਤੇ ਮਸਜਿਦਾਂ ਬਣਾਉਣ ਵਾਲਿਆਂ, ਅਤੇ ਚਿਰਾਗ ਆਦਿ
ਲਗਾਉਣ ਵਾਲਿਆਂ ਨੂੰ ਫਿਟਕਾਰਿਆ (ਲਾਣਤ ਕੀਤੀ) ਹੈ।

## ਆਖਰੀ ਗੱਲ

ਅਸੀਂ ਆਪਣੀ ਚਰਚਾ ਇਹ ਕਹਿ ਕੇ ਸਮਾਪਤ ਕਰਦੇ ਹਾਂ: ਬਿਦਾਅਤ ਬਿਨਾਂ ਸ਼ੱਕ
ਕੁਫ਼ਰ ਦੀ ਚਿੱਠੀ ਹੈ, ਅਤੇ ਇਹ ਦੀਨ ਵਿੱਚ ਅਜਿਹਾ ਵਾਧਾ ਹੈ, ਜਿਸਨੂੰ ਅੱਲ੍ਹਾ ਅਤੇ
ਉਸਦੇ ਰਸੂਲ ਨੇ ਜਾਇਜ਼ ਨਹੀਂ ਆਖਿਆ। ਬਲਕਿ ਬਿਦਾਅਤ ਕਬੀਰਾ ਗੁਨਾਹ ਤੋਂ
ਵੀ ਬੁਰੀ ਅਤੇ ਭੈੜੀ ਚੀਜ਼ ਹੈ। ਅਤੇ ਸ਼ੈਤਾਨ ਵੱਡੇ ਗੁਨਾਹ ਤੋਂ ਵੀ ਵੱਧ ਕੇ ਬਿਦਾਅਤ ਤੋਂ
ਖੁਸ ਹੁੰਦਾ ਹੈ। ਇਸ ਲਈ ਕਿ ਇੱਕ ਗੁਨਾਹਗਾਰ ਜਾਣਦਾ ਹੈ ਕਿ ਉਹ ਗੁਨਾਹ ਕਰ
ਰਿਹਾ ਹੈ, ਅਤੇ ਮੰਨਦਾ ਹੈ ਕਿ ਇਹ ਅੱਲ੍ਹਾ ਦੀ ਨਾ-ਫ਼ਰਮਾਨੀ ਹੈ, ਇਸ ਲਈ ਉਹ ਇਸ
ਤੋਂ ਤੋਬਾ ਵੀ ਕਰ ਲੈਂਦਾ ਹੈ, ਪਰ ਇੱਕ ਬਿਦਾਅਤੀ ਵਿਅਕਤੀ ਬਿਦਾਅਤ ਨੂੰ ਦੀਨ
ਸਮਝਦਾ ਹੋਇਆ ਕਰਦਾ ਹੈ, ਜਿਸ ਰਾਹੀਂ ਉਹ ਅੱਲ੍ਹਾ ਦੀ ਨੇੜਤਾ ਭਾਲਦਾ ਹੈ, ਇਸ
ਲਈ ਉਸ ਦੇ ਤੋਬਾ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।
ਇਸ ਤੋਂ ਇਲਾਵਾ ਬਿਦਾਅਤਾਂ, ਸੁੰਨਤਾਂ ਦਾ ਖਾਤਮਾ ਕਰ ਦਿੰਦੀਆਂ ਹਨ, ਅਤੇ
ਬਿਦਾਅਤੀ ਇਨਸਾਨ ਨੂੰ ਸੁੰਨਤ ਅਤੇ ਇਸ ਉੱਪਰ ਅਮਲ ਕਰਨ ਵਾਲੇ ਭੈੜੇ (ਨਾ
ਪਸੰਦੀਦਾ) ਲੱਗਣ ਲੱਗ ਜਾਂਦੇ ਹਨ।
ਸੱਚ ਤਾਂ ਇਹ ਹੈ ਕਿ ਬਿਦਾਅਤਾਂ ਅੱਲ੍ਹਾ ਤਾਅਲਾ ਤੋਂ ਇਨਸਾਨ ਨੂੰ ਦੂਰ ਕਰ ਦਿੰਦੀਆਂ
ਹਨ ਅਤੇ ਅੱਲ੍ਹਾ ਤਾਅਲਾ ਦੀ ਨਾਰਾਜ਼ਗੀ ਅਤੇ ਸਜ਼ਾ ਦਾ ਹੱਕਦਾਰ ਬਣਾ ਦਿੰਦੀਆਂ
ਹਨ। ਅਤੇ ਦਿਲਾਂ ਦੇ ਟੇਢ ਪਣ ਅਤੇ ਫ਼ਸਾਦ ਦਾ ਕਾਰਨ ਬਣਦੀਆਂ ਹਨ।

## ਬਿਦਾਅਤੀ ਇਨਸਾਨ ਨਾਲ ਕਿਹੋ ਜਿਹਾ ਸੁਲੂਕ ਕੀਤਾ ਜਾਵੇ।

ਕਿਸੇ ਬਿਦਾਅਤੀ ਨੂੰ ਮਿਲਣ ਜਾਣਾ ਅਤੇ ਉਸ ਨਾਲ ਉੱਠਣਾ-ਬੈਠਣਾ ਹਰਾਮ (ਮਨ੍ਹਾ) ਹੈ, ਪਰ ਉਸ ਨੂੰ ਨਸੀਹਤ ਦੇਣ ਅਤੇ ਉਸ ਦੀ ਭਲਾਈ ਦੀ ਕਾਮਨਾ ਕਰਨ ਅਤੇ ਉਸ ਨੂੰ ਰੋਕਣ ਦੇ ਤਰੀਕੇ ਵਜੋਂ ਅਜਿਹਾ ਕਰਨਾ ਜਾਇਜ਼ ਹੈ।

ਕਿਉਂਕਿ ਬਿਦਾਅਤੀ ਦੇ ਕੋਲ ਬੈਠਣ ਵਾਲਾ ਵਿਅਕਤੀ ਉਸਦੀ ਬਿਦਾਅਤ ਤੋਂ ਪ੍ਰਭਾਵਿਤ ਹੁੰਦਾ ਹੈ ਅਤੇ ਇਹ ਛੂਤ ਦੀ ਬਿਮਾਰੀ ਦੂਜਿਆਂ ਤੱਕ ਫੈਲ ਜਾਂਦੀ ਹੈ।

ਅਗਰ (ਤੁਹਾਡੇ ਲਈ) ਉਨ੍ਹਾਂ ਦੀ ਗ੍ਰਿਫ਼ਤ ਕਰਨਾ ਅਤੇ ਉਨ੍ਹਾਂ ਨੂੰ ਬਿਦਾਅਤਾਂ ਕਰਨ ਤੋਂ ਰੋਕਣਾ ਸੰਭਵ ਨਾ ਹੋਵੇ, ਤਾਂ ਲੋਕਾਂ ਨੂੰ ਉਨ੍ਹਾਂ ਅਤੇ ਉਨ੍ਹਾਂ ਦੀਆਂ ਬੁਰਾਈਆਂ ਤੋਂ ਸੁਚੇਤ ਕਰਨਾ ਜ਼ਰੂਰੀ ਹੈ।

ਅਤੇ ਇਹ ਕੰਮ ਆਮ ਮੁਸਲਮਾਨਾ ਤੋਂ ਇਲਾਵਾ ਉੱਲਮਾ ਅਤੇ ਹਾਕਿਮਾਂ (ਅਧਿਕਾਰੀਆਂ) ਤੇ ਫਰਜ਼ ਹੈ, ਕਿ ਉਹ ਬਿਦਾਅਤ 'ਤੇ ਪਾਬੰਦੀ ਲਗਾਉਣ, ਬਿਦਾਤੀਆਂ ਨੂੰ ਫੜਨ ਅਤੇ ਉਨ੍ਹਾਂ ਦੀ ਬੁਰਾਈ ਤੋਂ ਰੋਕਣ, ਕਿਉਂਕਿ ਇਹ ਲੋਕ ਇਸਲਾਮ ਲਈ ਬਹੁਤ ਵੱਡਾ ਖ਼ਤਰਾ ਹਨ।

ਅਤੇ ਇਸ ਗੱਲ ਤੋਂ ਸੁਚੇਤ ਹੋਣਾ ਵੀ ਜ਼ਰੂਰੀ ਹੈ ਕਿ ਗੈਰ-ਮੁਸਲਿਮ ਮੁਲਕ ਬਿਦਾਅਤ ਨੂੰ ਫੈਲਾਉਣ ਲਈ ਬਿਦਾਤੀਆਂ ਨੂੰ ਉਤਸ਼ਾਹਿਤ ਕਰਦੇ ਹਨ ਅਤੇ ਵੱਖ-ਵੱਖ ਤਰੀਕਿਆਂ ਨਾਲ ਇਸ ਕੰਮ ਵਿਚ ਉਨ੍ਹਾਂ ਦੀ ਮਦਦ ਕਰਦੇ ਹਨ, ਕਿਉਂਕਿ ਇਸ ਨਾਲ ਇਸਲਾਮ ਦਾ ਖਾਤਮਾ ਹੁੰਦਾ ਹੈ ਅਤੇ ਇਹ ਇਕ ਬਦ ਨੁਮਾ ਰੂਪ ਵਿੱਚ ਸਾਹਮਣੇ ਆਉਂਦਾ ਹੈ।

ਅਸੀਂ ਅੱਲ੍ਹਾ ਤਾਅਲਾ ਅੱਗੇ ਦੁਆ ਕਰਦੇ ਹਾਂ ਕਿ ਉਹ ਆਪਣੇ ਦੀਨ ਦੀ ਮਦਦ ਕਰੇ, ਆਪਣੇ ਕਲਮੇਂ ਨੂੰ ਬੁਲੰਦ ਕਰੇ ਅਤੇ ਆਪਣੇ ਦੁਸ਼ਮਣਾਂ ਨੂੰ ਜ਼ਲੀਲ ਵ ਰੁਸਵਾ  ਕਰੇ.

ਅੱਲ੍ਹਾ ਤਾਅਲਾ ਦੀ ਰਹਿਮਤ ਅਤੇ ਸਲਾਮਤੀ ਨਾਜ਼ਿਲ ਹੋਵੇ ਸਾਡੇ ਨਬੀ ਮੁਹੰਮਦ (ﷺ) ਉੱਤੇ ਤੁਹਾਡੇ ਪਰਿਵਾਰ ਅਤੇ ਤੁਹਾਡੇ ਸਾਥੀਆਂ ਉੱਤੇ।

ਆਮੀਨ।